ਸਮੇਂ ਦੀ ਮੰਗ ਅਨੁਸਾਰ ਜੱਸਾ ਸਿੰਘ ਨੇ ਬਚਪਨ ਵਿਚ ਹੀ ਤਲਵਾਰ ਦੇ ਜੌਹਰ ਵਿਖਾਉਣੇ ਸ਼ੁਰੂ ਕਰ ਦਿੱਤੇ । ੧੭੩੯ ਈ: ਵਿਚ ਜਦੋਂ ਨਾਦਰ ਸ਼ਾਹ ਨੇ ਹਮਲਾ ਕੀਤਾ ਤਾਂ ਉਸ ਅੱਗੇ ਨਾਂ ਤਾਂ ਕੋਈ ਪੰਜਾਬ ਦਾ ਹਾਕਮ ਠਹਿਰ ਸਕਿਆ ਅਤੇ ਨਾਂ ਹੀ ਦਿੱਲੀ ਦੀ ਹਕੂਮਤ ਨੇ ਲੋਹਾ ਲਿਆ । ਉਸ ਭਿਆਨਕ ਸਮੇਂ ਗਰੀਬ ਸਿੱਖ ਜਿਨ੍ਹਾਂ ਦੀ ਸੰਪਤੀ ਸਿਰਫ ਤਲਵਾਰ, ਢਾਲ ਤੇ ਘੋੜਾ ਹੁੰਦੀ ਸੀ, ਨੇ ਵਾਰ ਵਾਰ ਛਾਪੇ ਮਾਰ ਕੇ ਨਾਦਰ ਸ਼ਾਹ ਨੂੰ ਜਿੱਚ ਕੀਤਾ । ਉਸ ਸਮੇਂ ਬਹਾਦਰ ਸਿੱਖਾਂ ਵਿਚ ਨੌਜਵਾਨ ਜੱਸਾ ਸਿੰਘ ਵੀ ਸ਼ਾਮਿਲ ਸੀ । ਉਹਨਾਂ ਦੀ ਬਹਾਦਰੀ ਵੇਖ ਕੇ ਹੀ ਨਾਦਰ ਸ਼ਾਹ ਨੇ ਕਿਹਾ ਸੀ:-

"ਅਜ ਈਂ ਬੂਏ ਸ਼ਾਹੀ ਮੇ ਆਇਦ" (ਇਨ੍ਹਾਂ ਕੋਲੋਂ ਬਾਦਸ਼ਾਹਾਂ ਵਰਗੀ ਖੁਸ਼ਬੂ ਆਉਂਦੀ ਹੈ )

੧੭੪੬ ਈ: ਵਿਚ ਸਿੱਖ ਇਤਿਹਾਸ ਵਿਚ ਇੱਕ ਅਹਿਮ ਘਟਨਾ ਵਾਪਰੀ । ਕੁੱਝ ਸਿੱਖਾਂ ਦਾ ਜਥਾ ਗੁਰਦਵਾਰਾ ਐਮਨਾਬਾਦ ਵਲ ਜਾ ਰਿਹਾ ਸੀ ਤਾਂ ਅਚਾਨਕ ਲਾਹੌਰ ਦੇ ਦੀਵਾਨ ਲਖਪਤ ਰਾਏ ਦੇ ਭਰਾ ਜਸਪਤ ਰਾਏ ਨੇ ਸਿੱਖਾਂ ਨੂੰ ਵੇਖ ਕੇ ਹਮਲਾ ਕਰ ਦਿੱਤਾ । ਉਸਦਾ ਖਿਆਲ ਸੀ ਕਿ ਸਿੱਖ ਖਿੰਡ ਪੁੰਡ ਜਾਣਗੇ ਪਰ ਐਸਾ ਨਹੀਂ ਹੋਇਆ । ਨਿਬੋਹ ਸਿੰਘ ਨਾਮ ਦੇ ਇਕ ਸਿੱਖ ਨੇ ਬੜੀ ਬਹਾਦਰੀ ਨਾਲ ਜਸਪਤ ਰਾਏ ਨੂੰ ਤਲਵਾਰ ਦੇ ਇਕ ਵਾਰ ਨਾਲ ਮੌਤ ਦੇ ਘਾਟ ਉਤਾਰ ਦਿੱਤਾ । ਜਦੋਂ ਸਿੱਖਾਂ ਦੀ ਜਿੱਤ ਦੀ ਖਬਰ ਲਾਹੌਰ ਪੁੱਜੀ ਤਾਂ ਲਖਪਤ ਰਾਏ ਸੁਣਕੇ ਬਹੁਤ ਗੁੱਸੇ ਵਿਚ ਆ ਗਿਆ ਅਤੇ ਸਿੱਖਾਂ ਦਾ ਖਾਤਮਾਂ ਕਰਨ ਲਈ ਕਾਹਨੂੰਵਾਨ ਦੇ ਛੰਭ ਵਿਚ, ਜਿੱਥੇ ਸਿੱਖਾਂ ਦਾ ਵਹੀਰ ਠਹਿਰਿਆ ਹੋਇਆ ਸੀ, ਹਮਲਾ ਕਰ ਦਿੱਤਾ । ਉਸ ਵਹੀਰ ਵਿਚ ਜੱਸਾ ਸਿੰਘ ਵੀ ਸ਼ਾਮਿਲ ਸੀ । ਸਿੱਖਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ । ਪ੍ਰੰਤੂ ਦੀਵਾਨ ਲਖਪਤ ਰਾਏ ਸਿੱਖੀ ਸਪਿਰਟ ਨੂੰ ਖਤਮ ਨਾ ਕਰ ਸਕਿਆ । ਉਸ ਸਮੇਂ ਹਾਲਾਤ ਅਨੁਸਾਰ ਪੰਥ ਨੇ ਵਿਚਾਰ ਕੀਤੀ ਕਿ ਅੰਮ੍ਰਿਤਸਰ ਵਿਖੇ ਖਾਲਸੇ ਨੂੰ ਵੀ ਇਕ ਕਿਲ੍ਹਾ ਉਸਾਰਨਾ ਚਾਹੀਦਾ ਹੈ । ਇਹ ਤਜਵੀਜ਼ ਸੁੱਖਾ ਸਿੰਘ 'ਮਾੜੀ ਕੰਬੋ ਕੀ' ਨੇ ਦੱਸੀ ਜਿਸਦੀ ਪ੍ਰੋੜਤਾ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਕੀਤੀ । ਗਿਆਨ ਸਿੰਘ ਗਿਆਨੀ ਜੀ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ :-

"ਸੁੱਖਾ ਸਿੰਘ ਤਬ ਐਸ ਉਚਾਰਾ ।

ਹੈ ਅਸਥਾਨ ਇਕ ਅਜ਼ਮਤ ਵਾਰਾ ।

ਤੀਰਥ ਰਾਮ ਸਰ ਹਮਨੇ ਹੇਰਾ ।

ਬਿਯਾਬ ਘਯਾੜ ਕੇ ਅਜਾਨੇ ਤੇਰਾ ।

ਖਾਈ ਕੋਟ ਕਿਲੇ ਕੀ ਓਟ ।

ਹੋਇ ਸਕਤ ਹੈ ਜੰਗ ਅਟੋਟ ।"

ਗੁਰਮਤਾ ਸੋਧਿਆ ਗਿਆ ਤੇ ਸਿੰਘ ਆਪ ਹੀ ਰਾਜ ਤੇ ਮਜ਼ਦੂਰ ਬਣੇ । ਸ੍ਰੀ ਅੰਮ੍ਰਿਤਸਰ ਵਿਖੇ ਪੰਜਾਂ ਸਰੋਵਰਾਂ ਦੇ ਗਿਰਦ ਕੱਚੀ ਗੜ੍ਹੀ ਬਣਾਈ ਗਈ ਤੇ ਉਸ ਦੁਆਲੇ ਕੱਚੀ ਖਾਈ ਖੋਦੀ ਗਈ ਤੇ ਨਾਮ 'ਰਾਮ ਰੌਣੀ' ਰੱਖਿਆ ਗਿਆ । ਉਹ ਕਿਲ੍ਹਾ ਰਾਮ ਰੌਣੀ ਤੋਂ ਬਾਦ 'ਰਾਮ ਗੜ੍ਹ' ਦੇ ਨਾਮ ਤੇ ਸਰਦਾਰ ਜੱਸਾ ਸਿੰਘ ਦੇ ਨਾਮ ਨਾਲ ਸ਼ਬਦ 'ਰਾਮਗੜ੍ਹੀਆ' ਜੁੜ ਗਿਆ । ਸਰਦਾਰ ਜੱਸਾ ਸਿੰਘ ਰਾਜਨੀਤੀ ਅਤੇ ਕੂਟਨੀਤੀ ਵਿਚ ਪੂਰੀ ਤਰ੍ਹਾਂ ਨਿਪੁੰਨ ਸਨ । ਪੰਥ ਵਲੋਂ ਜੱਸਾ ਸਿੰਘ ਰਾਮਗੜ੍ਹੀਏ ਨੂੰ ਰਾਜਦੂਤ ਬਣਾ ਕੇ ਅਦੀਨਾ ਬੇਗ ਹਾਕਮ ਜਲੰਧਰ ਕੋਲ ਭੇਜਿਆ ਗਿਆ । ਉਥੋਂ ਜੱਸਾ ਸਿੰਘ ਗੁਪਤ ਸੂਚਨਾਵਾਂ ਤੇ ਖਬਰਾਂ ਪੰਥ ਖਾਲਸਾ ਦੇ ਆਗੂਆਂ ਕੋਲ ਪਹੁਚਾਉਂਦਾ ਰਿਹਾ । ਬਾਬਾ ਪ੍ਰੇਮ ਸਿੰਘ ਜੀ ਹੋਤੀ ਆਪਣੀ ਪੁਸਤਕ 'ਖਾਲਸਾ ਰਾਜ ਦੇ ਉਸਰੀਏ' ਵਿਚ ਲਿਖਦੇ ਹਨ:-

"ਇਧਰ ਖਾਲਸਾ ਭੀ ਸਮੇਂ ਦੀਆਂ ਰਾਜਸੀ ਚਾਲਾਂ ਵਿਚ ਪੂਰਨ ਪ੍ਰਵੀਣ ਹੋ ਗਿਆ ਸੀ । ਉਹ ਭੀ ਚਾਹੁੰਦਾ ਸੀ ਕਿ ਲੋੜ ਵਿਚ ਫਾਥੇ ਪਾਏ ਹਾਕਮ ਨਾਲ ਮੇਲ ਕਰ ਲੈਣ ਵਿਚ ਭਲਾ ਹੀ ਭਲਾ ਹੈ । ਆਪਣੇ ਸਵੈ ਸਤਿਕਾਰ ਨੂੰ ਮੁੱਖ ਰੱਖ ਕੇ ਜਿੱਥੇ ਤੀਕ ਮਿਲਾਪ ਨਿਭ ਸਕੇ ਉਥੋਂ ਤਕ ਨਿਭਾਹੁਣ ਵਿਚ ਕਿਸੇ ਤਰ੍ਹਾਂ ਹਾਣ ਨਹੀਂ । ਇਸ ਤਰ੍ਹਾਂ ਦੋਹਾਂ ਧਿਰਾਂ ਦੀ ਇੱਛਾ ਅਨੁਸਾਰ ਕਈ ਗੱਲਾਂ ਦਾ ਮੂੰਹ ਸਾਹਮਣੇ ਫੈਸਲਾ ਕਰਨ ਲਈ ਖਾਲਸੇ ਵਲੋਂ ਸ: ਜੱਸਾ ਸਿੰਘ ਰਾਮਗੜ੍ਹੀਆ ਨੂੰ ਵਿਚੋਲਾ ਥਾਪ ਕੇ ਨਵਾਬ ਅਦੀਨਾ ਬੇਗ ਹਾਕਮ ਜਲੰਧਰ ਕੋਲ ਜ਼ਰੂਰੀ ਸ਼ਰਤਾਂ ਤੈਅ ਕਰਨ ਲਈ ਜਲੰਧਰ ਭੇਜਿਆ ਗਿਆ ।"

ਇਸਦੀ ਪੁਸ਼ਟੀ ਗਿ: ਗਿਆਨ ਸਿੰਘ ਜੀ ਪੁਸਤਕ 'ਰਾਜ ਖਾਲਸਾ' ਵਿਚ ਇਸ ਪ੍ਰਕਾਰ ਕਰਦੇ ਹਨ:-

"ਇਕ ਵਾਰੀ ਸ਼ਾਹ ਨਿਵਾਜ਼ ਖਾਂ ਤੇ ਸਿੱਖਾਂ ਦੇ ਮਾਮਲੇ ਵਿਚ ਇਹ (ਜੱਸਾ ਸਿੰਘ ਰਾਮਗੜ੍ਹੀਆ) ਵਕੀਲ ਹੋ ਕੇ ਅਦੀਨਾ ਬੇਗ਼ ਕੋਲ ਗਿਆ ।"

ਜਿਉਂ ਹੀ ਰਾਮ ਰੌਣੀ ਦੀ ਉਸਾਰੀ ਬਾਰੇ ਮੁਗ਼ਲ ਹਕੂਮਤ ਨੂੰ ਖਬਰ ਮਿਲੀ ਤਾਂ ਉਹ ਕਿਲ੍ਹੇ ਨੂੰ ਖਤਮ ਕਰਨ ਦੀਆਂ ਤਰਕੀਬਾਂ ਸੋਚਣ ਲੱਗੀ । ਉਸ ਸਮੇਂ ਜਲੰਧਰ ਦਾ ਹਾਕਮ ਅਦੀਨਾ ਬੇਗ ਸੀ ਜੋ ਕਿ ਪਿੰਡ ਖਾਨ ਪੁਰ (ਜ਼ਿਲਾ ਹੋਸ਼ਿਆਰਪੁਰ) ਨਾਲ ਸੰਬਧਤ ਸੀ । ਹਾਕਮ ਅਦੀਨਾ ਬੇਗ ਬਹੁਤ ਚਲਾਕ ਤੇ ਚੁਸਤ ਸੀ । ਇਕ ਪਾਸੇ ਉਹ ਸਿੱਖਾਂ ਨਾਲ ਵੀ ਬਣਾਈ ਰਖਦਾ, ਦੂਜੇ ਪਾਸੇ ਲਾਹੌਰ ਦੇ ਸੂਬੇਦਾਰ ਦੇ ਹਰ ਕਾਰਜ ਵਿਚ ਹਾਂ ਨਾਲ ਹਾਂ ਮਿਲਾਉਂਦਾ । ੧੭੪੮ ਈ: ਵਿਚ ਮੀਰ ਮੰਨੂ ਨੇ ਅਹਿਮਦ ਸ਼ਾਹ ਅਬਦਾਲੀ ਦੀ ਈਨ ਮੰਨ ਲਈ । ਅਹਿਮਦ ਸ਼ਾਹ ਅਬਦਾਲੀ ਨੇ ਮੀਰ ਮਨੂੰ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ ਅਤੇ ਕੌੜਾ ਮੱਲ ਨੂੰ ਦੀਵਾਨ ਬਣਾਇਆ ਗਿਆ ।

ਮੀਰ ਮਨੂੰ ਨੇ ਸਿੱਖਾਂ ਦੀ ਤਾਕਤ ਨੂੰ ਖਤਮ ਕਰਨ ਲਈ ਅਦੀਨਾ ਬੇਗ ਨੂੰ ਸੁਨੇਹਾ ਭੇਜਿਆ ਕਿ ਉਹ ਕਿਲ੍ਹਾ ਰਾਮ ਰੌਣੀ ਨੂੰ ਖਤਮ ਕਰ ਦੇਵੇ । ਹੁਕਮ ਪ੍ਰਾਪਤ ਕਰਕੇ ਅਦੀਨਾ ਬੇਗ ਨੇ ਹਮਲਾ ਕਰ ਦਿੱਤਾ । ਉਸ ਸਮੇਂ ਕਿਲ੍ਹੇ ਵਿਚ ਸਿਰਫ ੫੦੦ ਸਿੰਘ ਮੌਜੂਦ ਸਨ । ਅਦੀਨਾ ਬੇਗ ਨੇ ਕਈ ਦਿਨ ਕਿਲ੍ਹੇ ਨੂੰ ਘੇਰਾ ਪਾਈ ਰਖਿਆ । ਉਸ ਸਮੇਂ ਜੱਸਾ ਸਿੰਘ ਰਾਮਗੜ੍ਹੀਆ ਵੀ ਆਪਣੇ ਸਿੰਘ ਸਾਥੀਆਂ ਨਾਲ ਅਦੀਨਾ ਬੇਗ ਨਾਲ ਸ਼ਾਮਲ ਸੀ । ਸਿੱਖਾਂ ਦੀ ਨਾਜ਼ੁਕ ਹਾਲਤ ਵੇਖ ਕੇ ਸ: ਜੱਸਾ ਸਿੰਘ ਦੀ ਗੁਰਸਿੱਖੀ ਲਗਨ ਨੇ ਜੋਸ਼ ਖਾਧਾ ਅਤੇ ਉਹ ਅਦੀਨਾ ਬੇਗ ਨੂੰ ਛੱਡ ਕੇ ਕਿਲ੍ਹੇ ਅੰਦਰ ਸਿੰਘਾ ਕੋਲ ਚਲਿਆ ਗਿਆ, ਜਿਸ ਕਾਰਨ ਸਿੰਘਾਂ ਦੀ ਜਿੱਤ ਹੋਈ । ਬਾਬਾ ਪ੍ਰੇਮ ਸਿੰਘ ਜੀ ਹੋਤੀ 'ਖਾਲਸਾ ਰਾਜ ਦੇ ਉਸਰੀਏ' ਵਿਚ ਲਿਖਦੇ ਹਨ:-

"ਸੰਨ ੧੭੪੮ ਦੇ ਅਕਤੂਬਰ ਵਿਚ ਖਾਲਸੇ ਵਲੋਂ ਸ: ਜੱਸਾ ਸਿੰਘ ਰਾਮਗੜ੍ਹੀਏ ਨੂੰ ਹੁਕਮਨਾਮਾ ਪੁੱਜਾ, ਕਿ ਆਪ ਦੁਆਬੇ ਦੇ ਨਵਾਬ ਨਾਲ ਅੱਗੇ ਤੋਂ ਮੇਲ ਨਾ ਰੱਖੋ । ਖਾਲਸੇ ਦੀ ਇੱਛਾ ਅਨੁਸਾਰ ਆਪ ਨੇ ਉਸ ਦਿਨ ਹੀ ਨਵਾਬ ਅਦੀਨਾ ਬੇਗ ਨਾਲੋਂ ਆਪਣਾ ਸੰਬੰਧ ਤੋੜ ਲਿਆ ਅਤੇ ਸਣੇ ਆਪਣੇ ਜਵਾਨਾਂ ਦੇ ਅੰਮ੍ਰਿਤਸਰ ਪਹੁੰਚ ਕੇ ਆਪਣੇ ਵੀਰਾਂ ਨਾਲ ਮਿਲ ਗਏ । ਇਥੇ ਖਾਲਸੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਵੈਰੀਆਂ ਦੇ ਟਾਕਰੇ ਲਈ ਰਣ ਵਿਚ ਉਤਰ ਪਏ ।"

ਇਸ ਪ੍ਰਥਾਇ ਪ੍ਰਸਿਧ ਇਤਿਹਾਸ ਲਿਖਾਰੀ, ਹਰੀ ਰਾਮ ਗੁਪਤਾ ਜੀ ਦੇ ਵਿਚਾਰ ਪੁਸਤਕ 'ਹਿਸਟਰੀ ਔਫ ਦੀ ਸਿਖਸ' ਵਿਚ ਪੜ੍ਹਨ ਯੋਗ ਹਨ :-

"ਸ: ਜੱਸਾ ਸਿੰਘ ਰਾਮਗੜ੍ਹੀਏ ਦੀ ਦੂਰਦਰਸ਼ਤਾ, ਬਹਾਦਰੀ ਤੇ ਕਠਿਨ ਘਾਲਣਾ ਦਾ ਸਦਕਾ 'ਰਾਮ ਰੌਣੀ' ਅਜਿੱਤ ਰਹੀ । ਉਧਰ ਅਹਿਮਦ ਸ਼ਾਹ ਅਬਦਾਲੀ ਦੇ ਤੀਸਰੇ ਹਮਲੇ ਦੀ ਅਵਾਈ ਹੋ ਗਈ । ਮੀਰ ਮਨੂੰ ਨੇ ਦੀਵਾਨ ਕੌੜਾ ਮੱਲ ਰਾਹੀਂ ਖਾਲਸਾ ਦਲ ਦੇ ਸ਼ਰੋਮਣੀ ਲੀਡਰ ਤੇ ਰਾਮ ਰੌਣੀ ਦੇ

ਯੋਧੇ ਸਰਦਾਰ ਜੱਸਾ ਸਿੰਘ ਨਾਲ ਸੁਲ੍ਹਾ ਦੀ ਗੱਲ ਬਾਤ ਕਰਨੀ ਸ਼ੁਰੂ ਕਰ ਦਿੱਤੀ ਤੇ ਫਰਵਰੀ ੧੭੪੯ ਈਸਵੀ ਵਿਚ ਰਾਮ ਰੌਣੀ ਦਾ ਘੇਰਾ ਉਠਾ ਲਿਆ ਗਿਆ ।"

ਸ: ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਦੀ ਸ਼ਕਸੀਅਤ ਨੂੰ ਇਸ ਪ੍ਰਕਾਰ ਉਲੀਕਿਆ ਹੈ :-

'ਚਾਰੇ ਭਾਈ ਅਤਿ ਵਡ ਸੂਰੇ ।
ਜਿਨਸੋ ਲਰ ਕੋਊ ਉਤਰਿਆ ਨਾ ਪੂਰੇ ।
ਉਨਕੀ ਪਿੱਠ ਦੇਖੀ ਕਿਨ ਨਾਹਿ ।
ਮਲਯੋ ਕਾਂਗੜੋ ਇਕ ਦਿਨ ਮਾਂਹਿ ।
ਸਤਿ ਧਾਰਨ ਤੇ ਭਏ ਪਾਤਸ਼ਾਹ ।
ਲਾਕਰ ਕਸੂਰ ਥੋਂ ਮੁਲਕ ਉਨ ਪਾਹਿ ।
ਅੰਮ੍ਰਿਤਸਰ ਹੈ ਹਿੱਸੇ ਚੁਹਾਰਮ ।
ਹਾਂਸੀ ਹਿਸਾਰ ਮਲ ਕਰੀ ਗੁਜਾਰਮ ।
ਜੱਸਾ ਆਹਲੂ ਇਨ ਫੜਯੋ ।
ਨਹਿ ਪਿੱਠ ਦੀਨੀਂ ਜਹਿੰ ਵਹਿ ਲੜਯੋ ।'

ਮਿਸਟਰ ਜੇ.ਡੀ ਕਨਿੰਘਮ ਪੁਸਤਕ 'ਹਿਸਟਰੀ ਆਫ ਦੀ ਸਿੱਖਸ' ਵਿਚ ਲਿਖਦਾ ਹੈ :-

"ਮਾਝੇ ਵਿਚ ਪਹਿਲੋਂ ਤਾਕਤ ਫੜ੍ਹਨ ਵਾਲੇ ਰਾਮਗੜ੍ਹੀਏ ਸਨ ।" ਸਰ ਲੈਪਲ ਗਰਿਫਿਨ ਲਿਖਦਾ ਹੈ, "ਸਿੱਖ ਮਿਸਲਾਂ ਵਿਚੋਂ ਰਾਮਗੜ੍ਹੀਆ ਮਿਸਲ ਸਭ ਤੋਂ ਤਾਕਤਵਾਲੀ ਸੀ ।" ਛੇਤੀ ਹੀ ਜੱਸਾ ਸਿੰਘ ਰਾਮਗੜ੍ਹੀਆ ਸਿੱਖ ਸਰਦਾਰਾਂ ਵਿਚੋਂ ਸਿਰ ਕੱਢ ਸਰਦਾਰ ਬਣ ਗਿਆ । ਉਸ ਨੇ ਸ੍ਰੀ ਹਰਗੋਬਿੰਦ ਪੁਰ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਆਪਣੀ ਮਿਸਲ ਦੇ ਅਧੀਨ ਟਾਂਡਾ ਉੜਮੁੜ, ਦਸੂਹਾ, ਤਲਵਾੜਾ, ਮਿਆਣੀ, ਕਾਦੀਆਂ, ਬਟਾਲਾ ਅਤੇ ਗੁਰਦਾਸਪੁਰ ਦੇ ਹੋਰ ਇਲਾਕਿਆਂ ਤੇ ਕਬਜ਼ਾ ਕਰ ਲਿਆ । ਸ. ਜੱਸਾ ਸਿੰਘ ਦੇ ਹੌਂਸਲੇ ਇਤਨੇ ਬੁਲੰਦ ਹੋ ਗਏ ਸਨ ਕਿ ੧੮੧੮ ਬਿ: (੧੭੬੧ ਈ) ਨੂੰ ਲਾਹੌਰ ਦੀਆਂ ਬਸਤੀਆਂ ਤੇ ਕਬਜ਼ਾ ਕਰ ਲਿਆ । ਗਿਆਨੀ ਗਿਆਨ ਸਿੰਘ ਜੀ ਪੁਸਤਕ 'ਸ਼ਮਸ਼ੇਰ ਖਾਲਸਾ' ਵਿਚ ਲਿਖਦੇ ਹਨ:- "ਦੁਆਬੇ ਦੇਸ਼ ਨੂੰ ਹੱਥ ਹੇਠ ਕਰਕੇ ਜੱਸਾ ਸਿੰਘ ਰਾਮਗੜ੍ਹੀਆ ਲਾਹੌਰ ਦੇ ਗਿਰਦ ਜਾ ਹੋਇਆ । ਬੜੇ ਬੜੇ ਜੰਗ ਯੁੱਧਾਂ ਨਾਲ ਸ਼ਹਿਰ ਤੋਂ ਬਾਹਰ ਦੀਆਂ ਬਸਤੀਆਂ ਉਤੇ ਕਬਜ਼ਾ ਕਰਕੇ ਲਾਹੌਰੀ ਲੋਗਾਂ ਨਾਲ ਮਿਲਕੇ ਤੀਜੇ ਨਵਰਾਤਰੇ ਅੱਸੂ ਸੰਮਤ ੧੮੧੮ ਬਿ: ਨੂੰ ਲਾਹੌਰ ਵਿਚ ਜਾ ਵੜਿਆ ।"

੧੮੧੮ ਬਿਕਰਮੀ ਵਿਚ ਕਸੂਰ ਦੇ ਖਤਰੀਆਂ ਬ੍ਰਹਾਮਣਾ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਆਕੇ ਬੇਨਤੀ ਕੀਤੀ ਕਿ ਕਸੂਰ ਦਾ ਹਾਕਮ ਉਹਨਾਂ ਦੀਆਂ ਬੇਟੀਆਂ ਦੀ ਬੇਪੱਤੀ ਕਰਦਾ ਹੈ, ਉਸ ਤੋਂ ਛੁਟਕਾਰਾ ਪਵਾਇਆ ਜਾਵੇ । ਪੰਥ ਖ਼ਾਲਸਾ ਨੇ ਵਿਚਾਰ ਕਰਕੇ ਗੁਰਮਤਾ ਸੋਧਿਆ ਤੇ ਸ. ਜੱਸਾ ਸਿੰਘ ਰਾਮਗੜ੍ਹੀਏ ਦੀ ਕਮਾਨ ਹੇਠ ਹੋਰ ਪੰਜ ਸਰਦਾਰਾਂ ਨੂੰ ਸ਼ਾਮਲ ਕਰਕੇ ਕਸੂਰ ਤੇ ਹਮਲਾ ਕੀਤਾ ਗਿਆ ਤੇ ਕਸੂਰ ਦੇ ਹਾਕਮ ਨੂੰ ਸਬਕ ਸਿਖਾਇਆ ਗਿਆ ਅਤੇ ਬਹੂ ਬੇਟੀਆਂ ਦੀ ਬੰਦ ਖਲਾਸੀ ਕਰਵਾਈ ਗਈ । ਉਥੋਂ ਰਾਮਗੜ੍ਹੀਆ ਸਰਦਾਰ ਨੂੰ ਅਪਾਰ ਧੰਨ ਮਿਲਿਆ । ਗਿਆਨੀ ਗਿਆਨ ਸਿੰਘ ਜੀ ਪੁਸਤਕ 'ਸ਼ਮਸ਼ੇਰ ਖਾਲਸਾ' ਵਿਚ ਲਿਖਦੇ ਹਨ:-

"ਕਸੂਰ ਦੀ ਲੁੱਟ ਵਿਚ ਸਭ ਤੋਂ ਵਧੀਕ ਮਾਯਾ ਸ.ਜੱਸਾ ਸਿੰਘ ਰਾਮਗੜ੍ਹੀਏ ਦੇ ਹੱਥ ਆਈ । ਨੂਰ ਜਹਾਂ ਦੇ ਸਮੇਂ ਦਾ ਕਰੋੜਾਂ ਰੁਪਿਆ, ਹੀਰੇ, ਮੋਤੀ, ਜਵਾਹਰ, ਸੋਨਾ, ਚਾਂਦੀ ਇਥੇ ਹੀ ਸੀ । ਸ. ਜੱਸਾ ਸਿੰਘ ਦੇ ਭਾਈ ਸ. ਮਾਲੀ ਸਿੰਘ ਦਾ ਹੱਥ ਇਸ ਖਜ਼ਾਨੇ ਤੇ ਪੈ ਗਿਆ । ਹੀਰੇ ਲਾਲ ਮਣੀਆਂ ਦੇ ਢੇਰ ਵਿਚੋਂ ਇਕ ਚੰਦਰ ਮਣੀ ਹਾਰ ਭੀ ਅੰਧੇਰੇ ਵਿਚ ਪ੍ਰਕਾਸ਼ਨੇ ਵਾਲਾ ੫੦ ਲੱਖ ਰੁਪਏ ਦੀ ਕੀਮਤ ਦਾ ਰਾਮਗੜ੍ਹੀਆਂ ਦੇ ਹੱਥ ਆਯਾ ।"

੧੭੬੨ ਈਸਵੀ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਛੇਵਾਂ ਹਮਲਾ ਕੀਤਾ ਸੀ । ਉਸ ਵਾਰ ਅਬਦਾਲੀ ਸਿੱਖਾਂ ਨੂੰ ਖਤਮ ਕਰਨ ਲਈ ਪੰਜਾਬ ਵਲ ਆਇਆ । ਉਸ ਹਮਲੇ ਨੂੰ ਇਤਿਹਾਸ ਵਿਚ 'ਵੱਡਾ ਘਲੂਘਾਰਾ' ਨਾਮ ਨਾਲ ਯਾਦ ਕੀਤਾ ਜਾਂਦਾ ਹੈ । ਉਸ ਸਮੇਂ ਸ. ਜੱਸਾ ਸਿੰਘ ਰਾਮਗੜ੍ਹੀਏ ਨੇ ਵੀ ਅਹਿਮ ਰੋਲ ਅਦਾ ਕੀਤਾ ਅਤੇ ੧੭੬੨ ਈਸਵੀ ਦੇ ਦੀਵਾਲੀ ਦੇ ਪੁਰਬ ਸਮੇਂ ਅਬਦਾਲੀ ਨੂੰ ਐਸੀ ਹਾਰ ਦਿਤੀ ਕਿ ਪੰਜਾਬ ਵਿਚ ਉਸਦੇ ਪੈਰ ਹੀ ਨਾ ਜੰਮ ਸਕੇ । ਉਸਦੇ ਸਤਵੇਂ ਹਮਲੇ ਸਮੇਂ ਕਾਜ਼ੀ ਨੂਰ ਮੁਹੰਮਦ, ਅਬਦਾਲੀ ਨਾਲ ਪੰਜਾਬ ਆਇਆ । ਉਸਨੇ ਸਿੱਖਾਂ ਨੂੰ ਲੜਦੇ ਦੇਖਿਆ ਤਾਂ ਅਸ਼ ਅਸ਼ ਕਰ ਉੱਠਿਆ । ਉਹ ਆਪਣੀ ਲਿਖਤ 'ਜੰਗ ਨਾਮਾ' ਵਿਚ ਲਿਖਦਾ ਹੈ:-

"ਦੂਸਰੇ ਪਾਸੇ ਤੋਂ ਸਿੱਖ ਅਗਾਹਾਂ ਮੈਦਾਨ ਵਿਚ ਆ ਰਹੇ ਸਨ । ਸੁਹਣੀ ਤਰਤੀਬ ਨਾਲ ਜੱਸਾ (ਸਿੰਘ) ਕਲਾਲ ਦੇ ਨਾਲ ਜੋ ਪਹਾੜ ਦੇ ਵਾਂਗ ਦਰਮਿਆਨ ਵਿਚ ਸੀ, ਉਸਦੇ ਨਾਲ ਦੂਸਰਾ ਜੱਸਾ ਸਿੰਘ ਠੋਕਾ ਸੀ, ਜਿਹੜਾ ਕਰੋਧ ਤੇ ਗੁੱਸੇ ਦਾ ਭਰਿਆ ਸ਼ੇਰ ਸੀ ।"

ਜੱਸਾ ਸਿੰਘ ਰਾਮਗੜ੍ਹੀਆ ਦੇ ਸਮੇਂ ਦੀ ਸ਼ਾਨ ਦੂਣੀ ਚੌਣੀ ਵਧੀ । ਚਾਹੇ ਰਾਮਗੜ੍ਹੀਆ ਸਰਦਾਰ ਦੇ ਦਿਲ ਵਿਚ ਕਦੇ ਮੈਲ ਨਾ ਆਈ ਪਰ ਫਿਰ ਵੀ ਦੂਜੇ ਸਰਦਾਰ ਉਸ ਨਾਲ ਖਾਰ ਖਾਂਦੇ ਰਹੇ । ਇਕ ਵਾਰ ਕਿਹਾ ਜਾਂਦਾ ਹੈ ਕਿ ਆਹਲੂਵਾਲੀਏ ਸਰਦਾਰ ਨੂੰ ਆਪ ਜੀ ਨੇ ਕੈਦ ਕਰ ਲਿਆ ਤਾਂ ਫਿਰ ਉਸਨੂੰ ਆਦਰ ਸਹਿਤ ਸਰੋਪਾ ਦੇਕੇ ਵਿਦਿਆ ਕੀਤਾ । ਐਸ. ਐਸ. ਅਮੋਲ ਪੁਸਤਕ 'ਜੱਸਾ ਸਿੰਘ ਆਹਲੂਵਾਲੀਆ' ਵਿਚ ਲਿਖਦੇ ਹਨ:-

"ਇਕ ਵਾਰੀ ਸ, ਜੱਸਾ ਸਿੰਘ ਰਾਮਗੜ੍ਹੀਏ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਫੜ੍ਹ ਲਿਆ । ਪਰ ਬਾਕੀ ਸਿੱਖ ਸਰਦਾਰਾਂ ਨੇ ਆਖ ਵੇਖ ਕੇ ਛੁਡਾ ਦਿੱਤਾ ਤੇ ਰਾਮਗੜ੍ਹੀਏ ਸਰਦਾਰ ਨੇ ਖੁੱਲ੍ਹ ਦਿਲੀ ਦਾ ਸਬੂਤ ਦੇਂਦਿਆਂ ਉਸਨੂੰ ਸਰੋਪਾ ਦੇ ਕੇ ਵਿਦਿਆ ਕੀਤਾ ।"

ਸ. ਜੱਸਾ ਸਿੰਘ ਰਾਮਗੜ੍ਹੀਆ ਨੇ ਦੋ ਵਾਰ ਦਿੱਲੀ ਸ਼ਹਿਰ ਨੂੰ ਜਿਤਿਆ ਅਤੇ ਭਰਤਪੁਰ, ਧੌਲਪੁਰ, ਆਗਰਾ ਦੇ ਰਾਜਿਆਂ ਤੋਂ ਨਜ਼ਰਾਨੇ ਲਏ । ਦਿੱਲੀ ਦੇ ਲਾਲ ਕਿਲ੍ਹੇ ਤੋਂ ਇਕ ਕੀਮਤੀ ਸਿੱਲ ਲਿਆਂਦੀ ਜਿਸ ਤੇ ਮੁਗਲ ਬਾਦਸ਼ਾਹਾਂ ਦੀ ਤਾਜਪੋਸ਼ੀ ਹੁੰਦੀ ਸੀ । ੧੮੦੩ ਈ: ਵਿਚ ੮੦ ਸਾਲ ਦੀ ਉਮਰ ਭੋਗ ਕੇ ਜੱਸਾ ਸਿੰਘ ਰਾਮਗੜ੍ਹੀਆ ਹਰਿਗੋਬਿੰਦ ਪੁਰ ਵਿਖੇ ਅਕਾਲ ਚਲਾਣਾ ਕੀਤਾ । ਪ੍ਰਿੰਸੀਪਲ ਪ੍ਰਿਥੀਪਾਲ ਸਿੰਘ ਕਪੂਰ ਪੁਸਤਕ 'ਜੱਸਾ ਸਿੰਘ ਰਾਮਗੜ੍ਹੀਆ' ਵਿਚ ਲਿਖਦੇ ਹਨ:-

"ਉੱਚ ਕੋਟੀ ਦੇ ਬੀਰ ਪੰਜਾਬੀ ਸਿਤਾਰਿਆਂ ਵਿਚੋਂ ਸ. ਜੱਸਾ ਸਿੰਘ ਰਾਮਗੜ੍ਹੀਆ ਵੀ ਇਕ ਸੀ । ਉਹ ਸਭ ਤੋਂ ਪਹਿਲਾ ਸਿੱਖ ਸਰਦਾਰ ਸੀ ਜਿਸਨੇ ਪੰਜਾਬ ਦੀਆਂ ਪਹਾੜੀ ਰਿਆਸਤਾਂ ਨੂੰ ਆਪਣੀ ਸ਼ਕਤੀ ਅਤੇ ਯੋਗਤਾ ਦੇ ਸਦਕੇ ਆਪਣੇ ਅਧੀਨ ਕੀਤਾ । ਇਹ ਕੇਵਲ ਸਰਦਾਰ ਜੱਸਾ ਸਿੰਘ ਦੀ ਪਹਾੜੀ ਖੇਤਰ ਵਿਚ ਸਫਲਤਾ ਦਾ ਸਦਕਾ ਹੀ ਸੀ ਕਿ ਬਾਕੀ ਸਿੱਖ ਸਰਦਾਰਾਂ ਨੇ ਵੀ ਪਹਾੜੀ ਇਲਾਕਿਆਂ ਦੀ ਜਿੱਤ ਵਲ ਧਿਆਨ ਦਿੱਤਾ ।"



# An Historical Painting of Maharaja Jassa Singh Ramgarhia in the Lahore Museum

# ਦਾਦਾ ਸਾਹਿਬ ਭਾਈ ਹਰਿਦਾਸ ਜੀ

## ਕਲਗੀਧਰ ਦੇ ਹਜ਼ੂਰੀ ਸੂਰਬੀਰ ਅਤੇ ਕਾਤਿਬ

ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਏ ਦੇ ਦਾਦਾ ਸਾਹਿਬ ਭਾਈ ਹਰਦਾਸ ਸਿੰਘ ਜੀ ਬਹੁਤ ਸਮਾਂ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਰਹੇ । ਆਪ ਨੇ ਸ੍ਰੀ ਕਲਗੀਧਰ ਜੀ ਦੇ ਪੱਵਿਤ੍ਰ ਹਸਤ ਕਮਲਾਂ ਤੋਂ ਸ੍ਰੀ ਅਨੰਦਪੁਰ ਜਾ ਕੇ ਅੰਮ੍ਰਤਿ ਪਾਨ ਕੀਤਾ ਸੀ ਜੋ ਕੇਸਾਂ ਸਵਾਸਾਂ ਨਾਲ ਨਿਭਾਇਆ ।

ਜਦੋਂ ਬਲੀ ਬੰਦਾ ਬਹਾਦਰ ਨੇ ਪੰਜਾਬ ਆ ਕੇ ਸਰਹੰਦ ਦੀ ਇੱਟ ਖੜਕਾਈ ਤਾਂ ਭਾਈ ਸਾਹਿਬ ਹਰਦਾਸ ਸਿੰਘ ਜੀ ਮੋਹਰੀ ਸੂਰਬੀਰਾਂ ਵਿਚੋਂ ਸਨ ਜੋ ਕਿ ਛੋਟੀ ਵਡੀ ਹਰੇਕ ਲੜਾਈ ਵਿਚ ਵੈਰੀਆਂ ਦੇ ਦੰਦ ਖੱਟੇ ਕਰਦੇ ਰਹੇ ।

ਆਪ ਜੀ ੧੭੧੫ ਵਿਚ ਗੁਰਦਾਸਪੁਰ ਦੇ ਰਣ ਵਿਚ ਹੀ ਜੂਝ ਮਰੇ ਅਤੇ ਅਮਰ ਪਦਵੀ ਪਾ ਗਏ । ਆਪ ਜੀ ਮਾਝੇ ਦੇ ਵਸਨੀਕ ਸਨ ਅਤੇ ਓਹਨਾਂ ਦੇ ਬਜ਼ੁਰਗ ਕਦੇ ਤਰਖਾਣਾ ਕੰਮ ਕਰਦੇ ਸੀ । ਗੋਤ ਬਬਰ ਜਾਂ ਬਬਰਾਏ ਸੀ ।

ਭਾਈ ਸਾਹਿਬ ਇਕ ਬਹੁਤ ਅੱਛੇ ਲਿਖਾਰੀ ਅਤੇ ਨਕਾਸ਼ੀ ਦੇ ਮਾਹਰ ਸਨ । ਆਪ ਜੀ ਨੇ ਆਪਣੇ ਹੱਥੀਂ ਕਈ ਗ੍ਰੰਥ ਲਿਖੇ ਜੋ ਹੁਣ ਵੀ ਉਪਲਬਦ ਹਨ । ਆਪ ਜੀ ਦਾ ਨਕਾਸ਼ੀ ਦਾ ਕਮਾਲ ਇਕ ਜਨਮਸਾਖੀ ਨੂੰ ਚਾਰ ਚੰਨ ਲਾਉਂਦਾ ਹੈ । ਆਪ ਜੀ ਦੀ ਲਿਖੀ ਇਕ ਬੀੜ ਜੋ ਸ਼ਾਇਦ ਸੰਮਤ ੧੭੫੦ ਵਿਚ ਲਿਖੀ ਗਈ ਸੀ, ਜੂਨ ੧੯੮੪ ਦੇ 'ਬਲੂ ਸਟਾਰ' ਓਪਰੇਸ਼ਨ ਵਿਚ ਨਸ਼ਟ ਹੋ ਗਈ ਸੀ । ਇਸ ਬੀੜ ਬਾਰੇ ਲਿਖਦੇ ਹੋਏ ਪਿਆਰ ਸਿੰਘ ਜੀ ਆਪਣੀ ਕਿਤਾਬ 'ਗਾਥਾ ਸ੍ਰੀ ਆਦਿ ਗ੍ਰੰਥ' ਵਿਚ ਸਫੇ ੩੪੮ ਉਤੇ ਲਿਖਦੇ ਹਨ:-

"ਸਿੱਖ ਰੈਫਰੈਂਸ ਲਾਇਬ੍ਰੇਰੀ ਦੇ ਐਕਸੈਸ਼ਨ ਨੰ. ੫੧੧ ਉਪਰ ਦਰਜ ਇਹ ਬੀੜ ਜੂਨ ੧੯੮੪ ਵਿਚ ਸ੍ਰੀ ਹਰਿਮੰਦਰ ਸਾਹਿਬ ਉਪਰ ਕੀਤੀ ਫੌਜੀ ਯਲਗ਼ਾਰ ਸਮੇਂ ਨਸ਼ਟ ਹੋ ਚੁਕੀ ਹੈ । ----ਲਿਖਾਰੀ ਦਾ ਸਮਾਂ: ਇਹ ਬੀੜ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਭਾਈ ਹਰਿਦਾਸ ਦੀ ਲਿਖੀ ਹੋਈ ਸੀ । ਹਰਿਦਾਸ ਜੀ ਬਾਰੇ ਲਿਖਦਿਆਂ ਡਾ. ਬਲਬੀਰ ਸਿੰਘ ਜੀ ਆਪਣੀ ਪੁਸਤਕ 'ਸੁੱਧ ਸਰੂਪ' ਵਿਚ ਲਿਖਦੇ ਹਨ ਕਿ "ਹਰਿਦਾਸ ਦੇ ਉਤਾਰੇ ਭੁੱਲਾਂ ਦੇ ਲਿਹਾਜ਼ ਨਾਲ ਬੇ-ਐਬ ਹੁੰਦੇ ਸਨ ।" ਇਸ ਬੀੜ ਵਿਚ ਗ੍ਰੰਥ ਦੇ ਅਖੀਰ ਉਤੇ ਸਿਆਹੀ ਕੀ ਬਿਧਿ (ਪੱਤੀ ੭੪੧) ਦੇ ਪਿਛੋਂ ਇਸ ਭਾਵ ਦਾ ਲੇਖ ਪ੍ਰਾਪਤ ਸੀ :-

*ਗ੍ਰੰਥ ਸੰਪੂਰਨ ਹੋਆ, ਲਿਖਿਆ ਹਰਿਦਾਸ ਲਿਖਾਰੀ; ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ ਹੈ ॥ ਭੂਲ ਚੂਕਿ ਹੋਵੈ ਸੋ ਸੋਧਣਾ ॥ ਗੁਲਾਮੁ ਪਤਿਤੁ ਅਘ ਪਤਤੁ ਮਹਾ ਪਤੁਤ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ॥*

ਬੀੜ ਵਿਚ ਗ੍ਰੰਥ ਦੇ ਨਕਲ ਕੀਤੇ ਜਾਣ ਦਾ ਸੰਮਤ ਨਹੀਂ ਸੀ ਦਿੱਤਾ ਹੋਇਆ । ਐਪਰ ਇਸ ਦੇ ਮਾਘ ਦੀ ਸੰਗਰਾਂਦ ਵਾਲੇ ਦਿਨ ਸੰਪੂਰਨ ਹੋਣ ਦੀ ਸੂਚਨਾ ਦਿੱਤੀ ਹੋਈ ਸੀ । ਇਸ ਵਿਚ ਲਿਖੇ ਜੋਤੀ ਜੋਤਿ ਸਮਾਵਣ ਦੇ ਚਲਿੱਤ੍ਰ ਨੌਵੇਂ ਪਾਤਸ਼ਾਹ ਤੇ ਮੁੱਕ ਜਾਂਦੇ ਸਨ । ਇਸ ਤੋਂ ਸਿੱਧ ਹੁੰਦਾ ਹੈ ਕਿ ਇਹ ਬੀੜ ਉਨ੍ਹਾਂ ਦੀ ਸ਼ਹਾਦਤ ਦੇ ਪਿੱਛੋਂ ੧੭੫੦ ਬਿਕ੍ਰਮੀ ਦੇ ਨੇੜੇ ਤੇੜੇ ਕਿਤੇ ਮੁੱਕੀ ।

ਹੇਠਾਂ ਇਸ ਬੀੜ ਦੇ ਪਹਿਲੇ ਸਫੇ ਅਤੇ ਅਖੀਰਲੇ ਸਫੇ ਦਾ ਉਤਾਰਾ ਦਿਤਾ ਜਾਂਦਾ ਹੈ ਜੋ ਸਾਨੂੰ ਧੰਨਵਾਦ ਸਹਿਤ ਡਾ: ਚੰਨ ਦੀ ਮਾਰਫਤ ਪ੍ਰਾਪਤ ਹੋਇਆ ਹੈ । ਉਹਨਾਂ ਦੇ ਕਹਿਣ ਮੁਤਾਬਕ ਇਹ ਫੋਟੋ ਉਨ੍ਹਾਂ ਨੇ ਹਮਲੇ ਤੋਂ ਕੁਝ ਸਾਲ ਪਹਿਲਾਂ ਲਈ ਹੋਈ ਸੀ ।







# ਸ: ਜੱਸਾ ਸਿੰਘ ਰਾਮਗੜ੍ਹੀਆ

*(ਸ.ਚਤਰ ਸਿੰਘ 'ਬੀਰ')*

ਜੰਗ ਵਿਚ ਸਿਰਲੱਥਾਂ ਦੀ ਜੰਞ ਲੈਕੇ, ਸੇਹਰੇ ਬੰਨ੍ਹ ਕੇ ਸਦਾ ਉਹ ਢੁਕਦਾ ਸੀ ।
ਚੜ੍ਹਤ ਵੇਖ ਉਹਦੀ ਧਰਤ ਕੰਬਦੀ ਸੀ, ਅੰਬਰ ਉਹਦੀ ਸਲਾਮੀ ਲਈ ਝੁਕਦਾ ਸੀ ।
ਵੜਦਾ ਜਦੋਂ ਸੀ ਦੁਸ਼ਮਣਾ ਦੇ ਦਲਾਂ ਅੰਦਰ, ਨਾ ਉਹ ਕਿਸੇ ਵਰਿਆਮ ਤੋਂ ਰੁਕਦਾ ਸੀ ।
ਉਹਦੇ ਖੰਡੇ ਨੂੰ ਵੇਖ ਕੇ ਲਹੂ ਲੱਗਾ, 'ਕਾਲ' ਜਾਨ ਬਚਾ ਕੇ ਲੁਕਦਾ ਸੀ ।
ਜੱਸਾ ਸਿੰਘ ਜਰਨੈਲ ਮੈਦਾਨ ਅੰਦਰ, ਬਬਰ ਸ਼ੇਰ ਵਾਂਗੂੰ ਜਦੋਂ ਬੁਕਦਾ ਸੀ ।
ਐਧਰ ਹਿੱਕ ਹਿਮਾਲਾ ਦੀ ਧੜਕਦੀ ਸੀ, ਔਧਰ ਸਾਹ ਸਮੁੰਦਰ ਦਾ ਸੁਕਦਾ ਸੀ ।

ਉਹਦੀ ਖੱਲ ਵਿਚ ਜ਼ਰਾ ਵੀ ਭੈ ਨਹੀਂ ਸੀ, ਉਹ ਸੀ ਮੂੰਹ ਤੇ ਸੱਚੀਆਂ ਕਹਿਣ ਵਾਲਾ ।
ਉਹਦੀਆਂ ਰਗਾਂ ਵਿਚ ਖੂਨ ਦਸਮੇਸ਼ ਦਾ ਸੀ, ਨਹੀਂ ਸੀ ਕਿਸੇ ਦਾ ਦਾਬਾ ਉਹ ਸਹਿਣ ਵਾਲਾ ।
ਉਹ ਸੀ ਕੁਲ ਜ਼ਮਾਨੇ ਨੂੰ ਢੌਣ ਵਾਲਾ, ਨਹੀਂ ਸੀ ਕਦੀ ਵੀ ਕਿਸੇ ਤੋਂ ਢਹਿਣ ਵਾਲਾ ।
ਅਣਖੀ ਸੂਰਮਾਂ ਬਾਂਕਾ ਜਰਨੈਲ ਸੀ ਉਹ, ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲਾ ।
ਜੱਸਾ ਸਿੰਘ ਦਾ ਜੁੱਸਾ ਸੀ ਜੰਗ ਦੇ ਲਈ, ਨਹੀਂ ਸੀ ਨਿੱਛਕੇ ਕਦੀ ਉਹ ਬਹਿਣ ਵਾਲਾ ।
ਪੰਨਾ ਪੰਨਾ ਇਤਿਹਾਸ ਦਾ ਦੱਸਦਾ ਏ, ਉਹ ਸੀ ਨੰਗੀਆਂ ਤੇਗਾਂ ਨਾਲ ਖਹਿਣ ਵਾਲਾ ।

ਕੀਤੀ ਰਖਦਾ ਸੀ ਸਦਾ ਕਮਰ-ਕੱਸਾ, ਚੱਕਰ ਉਹਦੇ ਦੁਮਾਲੇ ਤੇ ਸੱਜਦਾ ਸੀ ।
ਬਿਜਲੀ ਵਾਂਗ ਸੀ ਚਮਕਦੀ ਤੇਗ ਉਸਦੀ, ਬੱਦਲ ਵਾਂਗ ਬਲਵਾਨ ਉਹ ਗੱਜਦਾ ਸੀ ।
ਵੈਰੀ ਦਲਾਂ ਦੇ ਸਿਰਾਂ ਤੇ ਸੂਰਮੇਂ ਦਾ, ਖੰਡਾ ਵਾਂਗ ਵਦਾਣ ਤੇ ਵੱਜਦਾ ਸੀ ।
ਜੱਸਾ ਸਿੰਘ ਦੀ ਦੂਰੋਂ ਈ ਭਬਕ ਸੁਣ ਕੇ, ਦੁਸ਼ਮਣ ਛੱਡ ਮੈਦਾਨ ਨੂੰ ਭੱਜਦਾ ਸੀ ।
ਉਹਦੇ ਸਾਹਮਣੇ ਕੋਈ ਨਾ ਠਹਿਰਦਾ ਸੀ, ਉਹਦੇ ਵਾਰ ਨਾ ਕੋਈ ਵੀ ਝੱਲਦਾ ਸੀ ।
ਜਾਂ ਉਹ ਵੈਰੀ ਨੂੰ ਪਿਛਾਂਹ ਹੀ ਮੋੜਦਾ ਸੀ, ਜਾਂ ਫਿਰ ਅਗਲੇ ਜਹਾਂਨ ਨੂੰ ਘਲਦਾ ਸੀ ।

ਮਾਰੋ ਮਾਰ ਕਰਕੇ ਜਿਹੜੀਆਂ ਆਉਂਦੀਆਂ ਸਨ, ਫੌਜਾਂ ਮਾਰ ਭਜਾਈਆਂ ਤਾਂ ਸੂਰਮੇ ਨੇ ।
ਜ਼ੋਰ, ਜ਼ਬਰ ਤੇ ਜ਼ੁਲਮ ਦੇ ਰਾਜ ਦੀਆਂ, ਜੇਕਰ ਜੜ੍ਹਾਂ ਹਲਾਈਆਂ ਤਾਂ ਸੂਰਮੇਂ ਨੇ ।
ਲਈ ਜਾਂਦੇ ਅਬਦਾਲੀ ਤੋਂ ਦੇਸ਼ ਦੀਆਂ, ਅਬਲਾ ਨਾਰਾਂ ਛੁਡਾਈਆਂ ਤਾਂ ਸੂਰਮੇਂ ਨੇ ।
ਦਿੱਲੀ, ਲਹੌਰ, ਕਸੂਰ ਨੂੰ ਫਤਹਿ ਕਰਕੇ, ਕੌਮੀ ਸ਼ਾਨਾਂ ਬਣਾਈਆਂ ਤਾਂ ਸੂਰਮੇਂ ਨੇ ।
ਉਹਦੇ ਕਾਰਨਾਮੇਂ ਇਹੋ ਦਸਦੇ ਨੇ, ਸਮਝਦਾਰ ਤੇ ਬੜਾ ਹੁਸ਼ਿਆਰ ਸੀ ਉਹ ।
ਜੱਸਾ ਸਿੰਘ ਦੇ ਕਿਉਂ ਨਾ ਜੱਸ ਗਾਈਏ, ਸਾਡੀ ਕੌਮ ਦਾ ਜਦੋਂ ਸਰਦਾਰ ਸੀ ਉਹ ।

# ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਤੇ ਅੰਗਰੇਜ਼

## ਸ਼ਾਹ ਜ਼ਮਾਨ ਨਾਲ ਅੰਮ੍ਰਿਤਸਰ ਦਾ ਯੁੱਧ - ਜਨਵਰੀ ੧੭੯੭

ਅਹਿਮਦ ਸ਼ਾਹ ਦੁਰਾਨੀ ਨੇ ਬੜੀ ਟਿੱਲ ਲਾਈ ਪਰ ਉਹ ਹਿੰਦ ਉਪਰ ਪਠਾਣੀ ਰਾਜ ਸਥਾਪਤ ਨਾ ਕਰ ਸਕਿਆ । ਪੰਜਾਬ ਦੇ ਸਿੰਘ ਸਰਦਾਰਾਂ ਨੇ ਉਸ ਦੀ ਕੋਈ ਪੇਸ਼ ਨਾ ਜਾਣ ਦਿਤੀ । ਛੇਕੜ ਉਹ ਸੰਨ ੧੭੭੨ ਨੂੰ ਫੌਤ ਹੋ ਗਿਆ । ਅਫਗਾਨਿਸਤਾਨ ਦੇ ਤਖਤ ਤੇ ਉਸਦਾ ਪੁੱਤਰ ਤੈਮੂਰ ਸ਼ਾਹ ਬੈਠਾ । ਇਹ ਬਹੁਤਾ ਆਪਣੇ ਮੁਲਕ ਦੇ ਅੰਦਰੂਨੀ ਝਗੜਿਆਂ ਵਿਚ ਰੁੱਝਾ ਰਿਹਾ । ਇਕ ਦੋ ਵਾਰੀ ਇਸ ਨੇ ਚਾਹਿਆ ਕਿ ਉਹ ਭਾਰਤ ਉਪਰ ਹੱਲਾ ਕਰੇ, ਪਰ ਉਹ ਆਪਣੇ ਬਾਪ ਦੇ ਹੁੰਦਿਆਂ ਸਿੰਘਾਂ ਦੇ ਹੱਥ ਵੇਖ ਚੁੱਕਾ ਸੀ, ਇਸ ਲਈ ਉਹ ਪੰਜਾਬ ਨੂੰ ਲਾਂਭੇ ਛਡਕੇ, ਇਕ ਵਾਰ ਪਸ਼ਾਵਰ ਤਕ, ਤੇ ਦੂਜੀ ਵਾਰ ਬਹਾਵਲ ਪੁਰ ਤਕ ਅਪੱੜਿਆ । ਪਸ਼ਾਵਰ ਵਿਚ ਤਾਂ ਉਹ ਇਕ ਸਾਜ਼ਿਸ਼ ਦਾ ਹੀ ਸ਼ਿਕਾਰ ਹੋ ਚਲਿਆ ਸੀ, ਪਰ ਬਚ ਗਿਆ । ਬਹਾਵਲਪੁਰ ਜਾ ਕੇ ਉਹ ਅੱਗੇ ਨਾ ਜਾ ਸਕਿਆ । ਭਾਵੇ ਰਾਜਾ ਉਦੇਪੁਰ ਨੇ ਉਸ ਨੂੰ ਆਖ ਘਲਿਆ ਸੀ ਕਿ ਉਹ ਮਰਹੱਟਿਆਂ ਤੇ ਹਮਲਾ ਕਰੇ ਤਾਂ ਉਹ ਉਸਦੀ ਹਰ ਤਰ੍ਹਾਂ ਮਦਦ ਕਰੇਗਾ, ਪਰ ਤੈਮੂਰ ਸ਼ਾਹ ਨੇ ਦਿਲ ਨਾ ਕਢਿਆ ਤੇ ਉਸਨੇ ਇਹ ਬਹਾਨਾ ਲਾ ਕੇ ਨਿਕਾਰ ਕਰ ਦਿਤਾ ਕਿ ਮਰਹੱਟਾ ਸਰਦਾਰ ਸਿੰਧੀਏ ਨੇ ਉਸਦੇ ਸਾਲੇ ਦਿੱਲੀ ਦੇ ਬਾਦਸ਼ਾਹ ਦੀ ਸਹਾਇਤਾ ਕੀਤੀ ਹੈ, ਉਹ ਉਸ ਨਾਲ ਕਦੇ ਨਹੀਂ ਲੜ ਸਕਦਾ । ਸਿੰਧੀਏ ਨੇ ਗੁਲਾਮ ਕਾਦਰ ਰੁਹੇਲੇ ਨੂੰ ਫੜ ਕੇ ਸਜ਼ਾ ਦਿਤੀ ਸੀ, ਜਿਸ ਨੇ ਦਿੱਲੀ ਦੇ ਬਾਦਸ਼ਾਹ ਸ਼ਾਹ ਆਲਮ ਦੀਆਂ ਅੱਖਾਂ ਕੱਢ ਸੁਟੀਆਂ ਸਨ । ਸੋ ਤੈਮੂਰ ਵਾਪਸ ਕਾਬਲ ਮੁੜ ਆਇਆ । ਤੈਮੂਰ ਦੀ ਬਹੁਤ ਸਾਰੀ ਔਲਾਦ ਸੀ, ਕੋਈ ੩੫-੪੦ ਦੇ ਲਗ ਭਗ ਇਸਦੇ ਸ਼ਹਿਜ਼ਾਦੇ ਸ਼ਹਿਜ਼ਾਦੀਆਂ ਸਨ । ਇਸ ਦੇ ਮਰਨ ਤੋਂ ਬਾਅਦ ਇਸ ਦਾ ਵੱਡਾ ਪੁੱਤਰ ਕਾਬਲ ਦੇ ਤਖਤ ਤੇ ਬੈਠਾ । ਇਸ ਦਾ ਨਾਮ ਸ਼ਾਹ ਜ਼ਮਾਨ ਸੀ । ਇਹ ਆਪਣੇ ਬਾਬੇ ਵਾਂਗ ਬੜਾ ਹਿੰਮਤੀ ਤਬੀਅਤ ਦਾ ਬੰਦਾ ਸੀ । ਇਹ ਤਿੰਨ ਚਾਰ ਵਾਰੀ ਭਾਰਤ ਉਪਰ ਚੜ੍ਹ ਆਇਆ । ਇਕ ਵਾਰ ਹਸਨ ਅਬਦਾਲ ਤਕ ਪੁੱਜਾ ਪਰ ਇਸ ਦੇ ਦੇਸ਼ ਵਿਚ ਕੁਝ ਗੜਬੜ ਹੋਣ ਕਾਰਨ, ਇਹ ਕਾਹਲੀ ਨਾਲ ਵਾਪਸ ਪਰਤ ਗਿਆ । ਦੂਜੀ ਵਾਰੀ ਇਹ ਲਾਹੌਰ ਤਕ ਆ ਗਿਆ ਤੇ ਸ਼ਹਿਰ ਤੇ ਆ ਕਬਜ਼ਾ ਕੀਤਾ । ਤਵਾਰੀਖਾਂ ਵਿਚ ਇਸ ਦੇ ਇਨ੍ਹਾਂ ਦੋਨਾ ਹਮਲਿਆਂ ਦੇ ਹਾਲਾਤ ਬੜੇ ਦਿਲਚਸਪ ਲਿਖੇ ਹਨ । ਇਸ ਸਮੇਂ ਜਮਨਾ ਤੋਂ ਲੈਕੇ ਅਟਕ ਤਕ ਸਾਰੇ ਦੇਸ਼ ਉਪਰ ਖਾਲਸੇ ਦਾ ਰਾਜ ਸੀ । ਬਾਰਾਂ ਮਿਸਲਾਂ ਆਪੋ ਆਪਣੇ ਇਲਾਕਿਆਂ ਤੇ ਖੁਦ ਮੁਖਤਾਰ ਸਨ । ਸ਼ਾਹ ਜ਼ਮਾਨ ਦੇ ਆਉਣ ਨਾਲ ਸਿੰਘਾਂ ਨੂੰ ਫੇਰ ਇਕ ਵਾਰ ਭਾਰੀ ਖਤਰੇ ਦਾ ਸਾਹਮਣਾ ਕਰਨਾ ਪੈ ਗਿਆ । ਮੁਲਕ ਵਿਚ ਬੇਚੈਨੀ ਫੈਲ ਗਈ । ਰੁਹਤਾਸ ਤੋਂ ਲੈਕੇ ਲਾਹੌਰ ਤਕ ਦੁਰਾਨੀਆਂ ਤੇ ਸਿੰਘਾਂ ਦੀਆਂ ਕਈ ਮੁੱਠ ਭੇੜਾਂ ਹੋਈਆਂ, ਪਰ ਸ਼ਾਹ ਜ਼ਮਾਨ ਦੇ ਭਾਰੀ ਦਲ ਅਤੇ ਤੋਪਖਾਨੇ ਅੱਗੇ ਕੱਲੀ ਕੱਲੀ ਮਿਸਲ ਦਾ ਕੋਈ ਜ਼ੋਰ ਨਾ ਚਲਿਆ । ਭੰਗੀਆਂ ਤੇ ਸ਼ੁਕਰਚੱਕੀਆਂ ਦੇ ਇਲਾਕੇ ਲਤਾੜੇ ਗਏ । ਮਿਲਖਾ ਸਿੰਘ ਥੇਹਪੁਰੀਆ ਰਾਵਲਪਿੰਡੀ ਛੱਡ ਆਇਆ । ਲਗ ਭਗ ਏਧਰ ਦੇ ਇਲਾਕੇ ਦੇ ਸਿੰਘ ਸਰਦਾਰ ਫੇਰ ਛਾਪਾ ਮਾਰ ਤਰੀਕੇ ਤੇ ਉੱਤਰ ਆਏ । ਨਜ਼ਾਮ ਦੱਕਨ, ਸੁਲਤਾਨ ਟੀਪੂ, ਅਵਦ ਦੇ ਨਵਾਬ ਤੇ ਦਿੱਲੀ ਦਾ ਮੁਗਲ ਬਾਦਸ਼ਾਹ ਸਭ ਸ਼ਾਹ ਜ਼ਮਾਨ ਨੂੰ ਸੱਦ ਰਹੇ ਸਨ । ਦੂਰ ਬੈਠਾ ਅੰਗਰੇਜ਼ ਇਸ ਹਾਲ ਨੂੰ ਵੇਖ ਕੇ ਕੰਬ ਰਿਹਾ ਸੀ । ਸ਼ਾਹ ਜ਼ਮਾਨ ਲਹੌਰ ਬੈਠਾ ਸੀ ਤੇ ਭਾਰਤ ਦੇ ਤਮਾਮ ਝੋਲੀ ਚੁੱਕ ਤੇ ਗੱਦਾਰ ਉਸ ਦੀ ਖਿਦਮਤ ਵਿਚ ਹਾਜ਼ਰ ਸਨ ।

ਇਹ ਸਭ ਸਮਾਚਾਰ ਸਿੰਘ ਬਹਾਦਰ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਆਪਣੀ ਰਾਜਧਾਨੀ ਸ੍ਰੀ ਹਰਗੋਬਿੰਦਪੁਰ ਵਿਚ ਬੈਠਾ ਵੇਖ ਰਿਹਾ ਸੀ । ਆਪ ਦਾ ਸਪੁੱਤ੍ਰ ਸ: ਜੋਧ ਸਿੰਘ ਰਾਮਗੜ੍ਹੀਆ ਤਰਨ ਤਾਰਨ ਦਾ ਗਵਰਨਰ ਸੀ । ਗੁੱਜਰ ਸਿੰਘ ਤੇ ਲਹਿਣਾ ਸਿੰਘ ਭੰਗੀ ਲਹੌਰ ਛੱਡ ਕੇ ਬਿਆਸਾ ਵਲ ਹੋ ਗਏ ਸਨ । ਸ: ਰਣਜੀਤ ਸਿੰਘ ਸ਼ੁਕਰਚਕੀਆ (ਮਹਾਰਾਜਾ ਰਣਜੀਤ ਸਿੰਘ) ਆਪਣੀ ੧੦੦੦ ਫੌਜ ਨਾਲ ਅੰਮ੍ਰਿਤਸਰ ਤੋਂ ਸ਼ਮਾਲ ਵਲ ਬੈਠਾ ਸਮਾਂ ਤੱਕ ਰਿਹਾ ਸੀ । ਅੰਮ੍ਰਿਤਸਰ ਸ਼ਹਿਰ ਸਾਰਾ ਖਾਲੀ ਹੋ ਚੁੱਕਾ ਸੀ, ਤੇ ਇਥੋਂ ਦਾ ਰਾਜਾ ਗੁਲਾਬ ਸਿੰਘ ਭੰਗੀ ਆਪਣੀ ਸੈਨਾ ਸਣੇ ਵੀਹ ਮੀਲ ਦੂਰ ਕਰਤਾਰ ਦੇ ਰੰਗ ਵੇਖ ਰਿਹਾ ਸੀ । ਰਾਣੀ ਸਦਾ ਕੌਰ ਘਨੈਣ ਆਪਣੀ ਸਾਰੀ ਤਾਕਤ ਆਪਣੇ ਦਾਮਾਦ ਰਣਜੀਤ ਸਿੰਘ ਦੇ ਨਾਲ ਜੋੜ ਰਹੀ ਸੀ । ਇਸ ਸਮੇਂ ਸਿੰਘ ਬਹਾਦਰ ਸ. ਜੱਸਾ ਸਿੰਘ ਰਾਮਗੜ੍ਹੀਆ ਖਾਲਸਾ ਜੀ ਦੀ ਸਾਰੀ ਤਾਕਤ ਨੂੰ ਇਕੱਠਾ ਕੀਤਾ ਤੇ ਸ਼ਾਹ ਜ਼ਮਾਨ ਨਾਲ ਭਿਆਨਕ ਯੁੱਧ ਕੀਤਾ । ਇਸ ਮਾਅਰਕੇ ਨੂੰ ਇਤਿਹਾਸ ਵਿਚ ਅੰਮ੍ਰਿਤਸਰ ਦੀ ਲੜਾਈ ਆਖਦੇ ਹਨ । ਇਸ ਯੁੱਧ ਵਿਚ ੨੦੦੦੦ ਪਠਾਣ ਕਤਲ ਹੋਇਆ । ਸ਼ਾਹ ਜ਼ਮਾਨ ਹਾਰ ਖਾ ਕੇ ਭੱਜ ਗਿਆ । ਇਹ ਖੂਨੀ ਯੁੱਧ ੧੧ ਜਨਵਰੀ ਸੰਨ ੧੭੯੭ ਨੂੰ ਹੋਇਆ । ਇਸ ਸਮੇਂ ਸ. ਜੱਸਾ ਸਿੰਘ ਰਾਮਗੜ੍ਹੀਆ ਪੰਜਾਬ ਤੇ ਗੰਗ ਦੁਆਬ ਦੇ ਇਲਾਕਿਆਂ ਵਿਚ ਸਭ ਤੋਂ ਸ਼ਕਤੀ ਸ਼ਾਲੀ ਰਾਜਾ ਸੀ । ਉਸ ਤੋਂ ਅੰਗਰੇਜ਼ ਵੀ ਡਰਦੇ ਸਨ । ਮੇਜਰ ਜੇਮਸ ਬਰਾਊਨ ਨੇ ਉਸਦੀ ਤਾਕਤ ਦੀ ਅੰਗਰੇਜ਼ਾਂ ਨੂੰ ਖਬਰ ਦਿਤੀ ਸੀ । ਏਹੋ ਗੱਲ ਸੀ ਜਦ ਰਾਮ ਪੁਰ ਦੇ ਨਵਾਬ ਦਾ ਆਪਣੇ ਭਰਾ ਦੇ ਕਤਲ ਦੇ ਬਾਰੇ ਘਰੋਗੀ ਝਗੜਾ ਪਿਆ ਸੀ, ਤੇ ਨਵਾਬ ਅੰਗਰੇਜ਼ਾਂ ਤੋਂ ਭੈ ਖਾਂਦਾ ਸੀ, ਤਾਂ ਭੰਬੂ ਖਾਨ ਰੁਹੇਲੇ ਨੇ ਨਵਾਬ ਨੂੰ ਚਿੱਠੀ ਲਿਖੀ ਸੀ ਕਿ ਤੂੰ ਸਿੰਘ ਬਹਾਦਰ ਸ:ਜੱਸਾ ਸਿੰਘ ਰਾਮਗੜ੍ਹੀਏ ਤੋਂ ਸਹਾਇਤਾ ਮੰਗ । ਪਰ ਸਿੰਘ ਬਹਾਦਰ ਨੇ ਜਿਨਾਂ ਜੰਗ ਦਾ ਖਰਚ ਮੰਗਿਆ ਸੀ, ਨਵਾਬ ਰਾਮਪੁਰ ਉਨਾ ਦੇ ਨਾ ਸਕਿਆ ਤੇ ਗੱਲ ਵਿਚੇ ਹੀ ਰਹਿ ਗਈ । ਇਸ ਤਰ੍ਹਾਂ ਐਡੇ ਵਡੇ ਤਾਕਤਵਰ ਤੇ ਰਾਜਨੀਤੀ ਨਿਪੁੰਨ ਸਿੰਘ ਸਰਦਾਰ ਨਾਲ ਅੰਗਰੇਜ਼ ਸਦਾ ਬਣਾ ਕੇ ਰਖਣੀ ਚਾਹੁੰਦਾ ਸੀ । ਸੋ ਇਤਿਹਾਸ ਦਸਦਾ ਹੈ, ਇਸ ਸਬੰਧ ਵਿਚ ਸਿੰਘ ਬਹਾਦਰ ਸ: ਜੱਸਾ ਸਿੰਘ ਰਾਮਗੜ੍ਹੀਆ ਦੀ ਤੇ ਗਵਰਨਰ ਜਨਰਲ ਲਾਰਡ ਵੈਲਜ਼ਲੀ ਦੀ ਆਪਸ ਵਿਚ ਚਿੱਠੀ ਚਪੱਠੀ ਹੋਈ । ਸਿੰਘ ਬਹਾਦਰ ਆਪਣੀ ਚਿੱਠੀ ਵਿਚ ਅੰਗਰੇਜ਼ਾਂ ਦੇ ਗੁਣਾਂ ਦੀ ਸਲਾਹੁਤਾ ਕਰਦਾ ਹੈ । ਇਸ ਚਿੱਠੀ ਵਿਚ ਆਪ ਨੇ ਸ੍ਰੀ ਅੰਮ੍ਰਿਤਸਰ ਦੀ ਲੜਾਈ ਦਾ ਦੋ ਸਤਰਾਂ ਵਿਚ ਬੜੇ ਸੁੰਦਰ ਤਰੀਕੇ ਨਾਲ ਜ਼ਿਕਰ ਕੀਤਾ ਹੈ, ਜੋ ਐਦਾਂ ਹੈ:-

"ਖਾਲਸਾ ਜੀਓ ਨੇ ਇਕੱਠੇ ਹੋ ਕੇ ਇਸ ਤਰ੍ਹਾ ਸਾਹਮਣਾ ਕੀਤਾ ਕਿ ਕਾਬੁਲ ਦੇ ਨੌਜਵਾਨ ਸ਼ਾਹਜ਼ਾਦੇ ਨੂੰ ਹਾਰ ਖਾ ਕੇ ਨੱਸਣਾ ਪਿਆ । ਉਸ ਨੂੰ ਨਹੀਂ ਪਤਾ ਸੀ ਕਿ ਜੰਗਲ ਸ਼ੇਰ ਤੋਂ ਖਾਲੀ ਨਹੀਂ ਸੀ ।"

ਹੇਠਾਂ ਅਸਲ ਦੋ ਚਿੱਠੀਆਂ ਦਿਤੀਆਂ ਜਾਂਦੀਆਂ ਹਨ, ਪਹਿਲੀ ਸਿੰਘ ਬਹਾਦਰ ਦੀ, ਅਤੇ ਦੂਸਰੀ ਗਵਰਨਰ ਜਨਰਲ ਦੀ:-

Jassa Singh Ramgarhia stated,

"Since the time that I heard that great and praiseworthy qualities that the English are celebrated among all ranks of people, it was my design to have a friendly intercourse by letters with Mr. Lumsden; but the news of your (Lord Wellesley) arrival (at Lucknow) has afforded me extreme satisfaction.

A man of wisdom has the qualities of a scimitar that nothing can resist. Lately the Afghans, framing empty schemes of ambition in their minds prepared towards Hindustan and reached Lahore. Although these young upstarts, not knowing when they were well, did not endeavour to maintain their footing, yet upon the principle (expressed in these lines) - 'Be not too sure that the forest is empty, perhaps a tiger may be lurking in it' - Immediately the Khalsa prepared to oppose them; and no sooner had the prince of Kabul himself but a youth arrived at Lahore and believing himself devoted to destruction if he stayed, he immediately retreated. If a system of mutual co-operation were adopted, it is certain that his expulsion would not require any great exertion of our joint endeavours. All these points will be further made known to you by the representation of Rao Ghasi Singh. I request you will communicate to me what your inclinations may suggest."

*[Imperial records, Political Proceedings, 4th Sept. 1797]*

To Jassa Singh (from Lord Wellesely) - I have had the pleasure to receive your letter (re-capitulate that received, 7th April 97) what you have written on the subject of Shah Zaman is proof of your **foresight and wisdom**. I learn that the Shah has been obliged to march his army towards Candahar and that there is little probability that he will be enabled to return to Lahore, but if you should have any intelligence of a different tenor, I trust you will acquaint me with it and what ever prudence suggested may be performed.

*[Imperial Records, Persian Correspondence]*



**Lord Wellesley**



Maharaja Jassa Singh Ramgarhia

# ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਏ



ਡਾ.ਆਤਮ ਹਮਰਾਹੀ

*ਡਾ.ਆਤਮ ਹਮਰਾਹੀ ਸਿਰਮੌਰ ਰਾਮਗੜ੍ਹੀਆ ਅੰਤਰ ਰਾਸ਼ਟਰੀ ਲੇਖਕ ਹੈ ਜਿਸ ਨੇ ਪੰਜਾਬੀ ਸਾਹਿਤ ਵਿਚ ਇਕ ਨਵਾਂ ਕਾਵਿ ਰੂਪ ਦੇ ਕੇ ਸੰਸਾਰ ਭਰ ਵਿਚ ਰਹਿੰਦੇ ੩੫੦ ਪੰਜਾਬੀਆਂ ਦੇ ਕਾਵਿ ਚਿੱਤਰ ਪ੍ਰਕਾਸ਼ਿਤ ਕੀਤੇ ਹਨ । ੩੫ ਪੁਸਤਕਾਂ ਦੇ ਲੇਖਿਕ ਡਾ.ਆਤਮ ਹਮਰਾਹੀ ਦੀਆਂ ਹੋਰ ਪੁਸਤਕਾਂ ਛੇਤੀ ਛਪ ਰਹੀਆਂ ਹਨ, ਜਿਨ੍ਹਾਂ ਵਿਚ 'ਲੁਧਿਆਣਾ ਬੋਲਦਾ ਹੈ' ਅਤੇ 'ਸ਼ਾਹਨਾਮਾ ਪੰਜਾਬ' ਉਸ ਦੀ ਕਾਵਿ ਕਲਾ ਅਤੇ ਇਤਿਹਾਸਕ ਗਿਆਨ ਦੀਆਂ ਮੂੰਹ ਬੋਲਦੀਆਂ ਕ੍ਰਿਤਾਂ ਹੋਣਗੀਆਂ । ਉਸਨੂੰ ਭਾਸ਼ਾ ਵਿਭਾਗ ਵਲੋਂ ਸ਼ਰੋਮਣੀ ਪੰਜਾਬੀ ਸਾਹਿਤਕਾਰ ੧੯੯੯ ਦਾ ਇਕ ਲੱਖ ਦਾ ਪੁਰਸਕਾਰ ਦਿੱਤਾ ਗਿਆ ਸੀ । ੪੧ ਸਾਹਿਤਕਾਰਾਂ ਵਿਚੋਂ ਉਹ ਇਕੱਲਾ ਰਾਮਗੜ੍ਹੀਆ ਸੀ ।*

ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਉਹ ਪਹਿਲਾ ਕਾਰੀਗਰ ਯੋਧਾ ਸੀ,
ਮਿਸਲਦਾਰੀ, ਕਾਲ ਦੀ ਨਿਰਭੈਤਾ, ਸਿਪਾਹ ਸਲਾਰ, ਬਹਾਦਰ, ਜੰਗਜੂ, ਪਰਉਪਕਾਰੀ, ਬੰਦੀ ਛੋੜ, ਮਹਾਰਾਜਾ ਬੰਬੂ ਰਾਓ ਦੀ ਰਾਜਪੂਤੀ ਵਿਰਾਸਤ ਦਾ ਪਹਿਲਾ ਪੰਜਾਬੀ ਸਿੱਖ-ਵਾਰਿਸ ।
ਸਿੱਖਾਂ ਦੇ ਦੰਗਈ, ਭੇੜੂ ਸਿਰਲੱਥ ਬਹਾਦਰੀ ਵਾਲੇ ਸਮਿਆਂ ਦਾ ਨੇਜ਼ਾ, ਭਾਲਾ, ਸੁਦਰਸ਼ਨ ਚੱਕਰ, ਫਹਿੰਦੀ ਮੁਗ਼ਲ ਸ਼ਾਹੀ ਤੇ ਧਾੜਵੀ ਅਬਦਾਲੀ ਦੇ ਹੱਲਿਆਂ ਦਾ ਸਿੱਧਾ ਤੇ ਗੁਰੀਲਾ ਜਰਨੈਲ ।
ਦਸ਼ਮੇਸ਼ ਜੀ ਦੇ ਨੇੜਲੇ ਅੰਮ੍ਰਿਤੀਏ ਸੂਰਮੇ ਹਰਿਦਾਸ ਸਿੰਘ ਦਾ ਪੋਤਾ ।
ਅਤੇ ਵਿਦਵਾਨ ਯੋਧੇ ਗਿਆਨੀ ਭਗਵਾਨ ਸਿੰਘ ਦਾ ਸਪੂਤ
ਸਰਦਾਰ ਜੱਸਾ ਸਿੰਘ ਭੰਮਰਾ,
ਖਾੜਕੂ ਸਿੱਖ ਸਮਾਜ ਦਾ ਨਾਮਵਰ ਯੋਧਾ,
ਬਿਬੇਕਸਰ, ਸੰਤੋਖਸਰ ਤੇ ਰਾਮਸਰ ਸਰੋਵਰਾਂ ਦੁਆਲੇ
ਰਾਮ ਰੌਣੀ ਨਾਮ ਦੀ ਕੱਚੀ ਗੜ੍ਹੀ ਦਾ ਜਥੇਦਾਰ,
ਰਖਵਾਲਾ, ਮੋਅਤਬਰ ਵਕੀਲ, ਰਾਜਦੂਤ ਸਫੀਰ
ਖਾਨਦਾਨੀ ਜਰਨੈਲ,
ਰਾਖਾ ਬਾਬੇ ਤੇ ਪਿਤਾ ਦੀ ਸ਼ਹਾਦਤੀ ਵਿਰਾਸਤ ਦਾ ਵਾਰਿਸ ।
ਫਰਵਰੀ ੧੭੪੯ ਦੇ ਰਾਮ-ਰੌਣੀ ਦੇ ਯੁੱਧ ਉਪ੍ਰੰਤ
ਰਾਮਗੜ੍ਹੀਆ ਖਿਤਾਬਿਆ ਗਿਆ ਜੱਸਾ ਸਿੰਘ,
ਨੰਦ ਸਿੰਘ ਸਿੰਘਾਣੀਏ ਮਗਰੋਂ, ਉਸਦੇ ਜਥੇ ਦਾ ਥਾਪਿਆ ਆਗੂ, ਜਿਸ ਆਪਣੀ ਸੈਨਿਕ ਨਿਡਰਤਾ,
ਪ੍ਰਬੰਧਕੀ ਯੋਗਤਾ, ਰਾਜਨੀਤਕ ਦੂਰ-ਅੰਦੇਸ਼ੀ ਨਾਲ,
ਜਵਾਨਾ ਦੇ ਘੋੜ ਸਵਾਰ ਜਥੇ ਨੂੰ ਵਿਸਾਰਿਆ
ਮਿਸਲ ਨੂੰ ਨਾਮ ਪ੍ਰਦਾਨਿਆ ਅਤੇ ਦੇਸ਼ ਭਰ ਦੇ ਵਿਸ਼ਵਕਰਮਨ ਠੋਕਿਆਂ ਨੂੰ ਰਾਮਗੜ੍ਹੀਆ ਅਖਵਾ ਸਕਣ ਦਾ ਮਾਣ ਬਖਸ਼ਿਆ ।
ਉਸ ਦੀ ਮਿਸਲ ਸ਼ਕਤੀ, ਇਲਾਕੇ ਤੇ ਬਹਾਦਰੀ ਪੱਖੋਂ
ਸਿੱਖਾਂ ਦੀ ਦੂਜੀ ਮਿਸਲ ਬਣੀ ।
ਕਰਤਾ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ
ਰਾਮ ਰੌਣੀ ਰਾਜਗਤ ਭਯੋ ਤਿਸ ਦਿਨ ਤੇ ਮਸ਼ਹੂਰ ।
ਠੋਕੇ ਰਾਮਗੜ੍ਹੀਏ ਬੜੇ ਬੜੇ ਸੁ ਵਖਤ ਹਜ਼ੂਰ ।
ਹੰਕਾਰੇ ਕਸੂਰੀ ਪਠਾਣਾ ਨੂੰ ਸੋਧਣ ਲਈ
ਪੰਜ ਮਿਸਲਦਾਰਾਂ ਵਲੋਂ ਕੀਤੀ ਚੜ੍ਹਾਈ ਦੌਰਾਨ
ਬਾਰਾਂ ਘੜੀਆਂ ਦੀ ਜਿੱਤ ਵਜੋਂ ਲੁੱਟੇ ਧੰਨ ਵਿਚੋਂ
ਗਿਆਰਾਂ ਲੱਖ ਇਕੱਲੇ ਜੱਸਾ ਸਿੰਘ ਤੇ ਇਨਾ ਹੀ ਬਾਕੀ ਮਿਸਲਦਾਰਾਂ ਨੇ ਤਰਨ ਤਾਰਨ ਦੇ ਸਰੋਵਰ ਦੀ ਪ੍ਰਪੱਕਤਾ ਹਿਤ ਦਿਤਾ ।
ਨੂਰ ਜਹਾਂਨ ਦੇ ਸਮੇਂ ਦੇ ਕਸੂਰੀ-ਖਜ਼ਾਨੇ ਖਾਲਸੇ ਨੇ ਲੁੱਟੇ
ਜਿਸ ਵਿਚ ਹਨੇਰੇ ਵਿਚ ਚਾਨਣ ਕਰ ਦੇਣ ਵਾਲਾ ਪੰਜਾਹ ਲੱਖ ਦਾ
ਇਕ ਚੰਦ ਸੈਣੀ ਹਾਰ ਜੱਸਾ ਸਿੰਘ ਦੇ ਹੱਥ ਲੱਗਾ ।
ਬ੍ਰਾਹਮਣ ਦੀ ਛੁਡਾਈ ਕੰਨਿਆ ਨੂੰ ਦਾਜ ਵਜੋਂ ਪੰਜਾਹ ਹਜ਼ਾਰ ਰੁਪਏ ਦੇ ਕੇ 'ਬੰਦੀ ਛੋੜ' ਅਖਵਾਇਆ ।
ਅਬਦਾਲੀ ਦੀ ਕੈਦ ਵਿਚੋਂ ਬਾਰਾਂ ਹਜ਼ਾਰ ਮੁਟਿਆਰਾਂ ਛੁਡਾਈਆਂ,
ਜੈਨ ਖਾਂ ਨੂੰ ਮਾਰ ਕੇ ਸਰਹੰਦ ਦੀ ਇੱਟ ਨਾਲ ਇੱਟ ਖੜਕਾਈ,
ਭਰਤਪੁਰ, ਧੌਲਪੁਰ, ਮਥਰਾ, ਆਗਰਾ, ਦਿੱਲੀ ਦੋ ਵਾਰ ਜਿੱਤੀ.
ਮੁਗਲ ਮੁਹੱਲਾ ਫੂਕਿਆ, ਲਾਲ ਕਿਲੇ ਦੀਆਂ ਚਾਰ ਤੋਪਾਂ ਤੇ
ਤਖਤ ਨਸ਼ੀਨੀ ਵਾਲੀ ਸਿਲ ਲੁੱਟ ਕੇ
ਅੰਮ੍ਰਿਤਸਰ ਦੇ ਰਾਮਗੜ੍ਹੀਆ ਬੁੰਗੇ ਵਿਚ ਲਿਆ ਜੜੀ,
ਸਿੱਖ ਮਿਸਲਾਂ ਵਿਚੋਂ ਸਭ ਤੋਂ ਸ਼ਕਤੀਸ਼ਾਲੀ
ਰਾਮਗੜ੍ਹੀਆ ਮਿਸਲ ਦੇ ਸਰਦਾਰਾਂ ਵਿਚੋਂ ਹਲਵਾਰਾ ਮਾਲੀ ਸਿੰਘ ਕੋਲ, ਤਾਰਾ ਸਿੰਘ ਕੋਲ ਬਟਾਲਾ ਅਤੇ ਕਲਾਨੌਰ ਜੱਸਾ ਸਿੰਘ ਕੋਲ ਸਨ ।
ਸ੍ਰੀ ਹਰਗੋਬਿੰਦਪੁਰ ਰਾਮਗੜ੍ਹੀਆਂ ਦੀ ਰਾਜਧਾਨੀ
ਅਤੇ ਹਕੂਮਤੀ ਇਲਾਕੇ ਵਿਚ ਅੰਮ੍ਰਿਤਸਰ ਦਾ ਕੁਝ ਹਿੱਸਾ,
ਗੁਰਦਾਸਪੁਰ ਤੋਂ ਕਾਂਗੜੇ ਦੇ ਪੂਰੇ ਜ਼ਿਲੇ
ਅੱਧਾ ਜ਼ਿਲਾ ਹੁਸ਼ਿਆਰਪੁਰ ਤੇ ਕੁਝ ਜਲੰਧਰ ਸ਼ਾਮਿਲ ਸਨ ।
ਬੇਸਹਾਰਿਆਂ ਦਾ ਮੁੱਦਈ ਮਰਵਤੀਆ ਮਿਹਰਵਾਨ,
੧੮੨੩ ਦਾ ਪੰਜ ਮਈਵਾਨ ਸਰਦਾਰ ਜੱਸਾ ਸਿੰਘ
ਅਸੀਵੇਂ ਸਾਲ ਵਿਚ ਗੁਜ਼ਰਿਆ ।
ਮਗਰੋਂ ਬਾਕੀ ਮਿਸਲੀ ਇਲਾਕਿਆਂ ਵਾਂਗ ਰਾਮਗੜ੍ਹੀਆ ਇਲਾਕੇ ਵੀ ਮਹਾਰਾਜਾ ਰਣਜੀਤ ਸਿੰਘ ਦੀ ਕੂਟਨੀਤੀ ਦਾ ਸ਼ਿਕਾਰ ਹੋਏ ।
ਰਾਜਸੱਤਾ ਤੇ ਮਾਇਆ ਸਦਾ ਇਕ ਵੰਸ਼ ਵਿਚ ਨਹੀਂ ਰਹਿੰਦੀ ।
ਇਤਿਹਾਸ ਤਾਂ ਛੋਹੇ ਗਏ ਸਿਖਰ ਨੂੰ ਵੇਖਦਾ ਹੈ ।
ਰਾਮਗੜ੍ਹੀਆ ਮਿਸਲ ਦੀ ਹਕੂਮਤੀ ਪ੍ਰਾਪਤੀ
ਪੰਜਾਬ ਦੇ ਭੇੜੂ ਇਤਿਹਾਸ ਦਾ ਇਕ ਅਮਿੱਟ ਪ੍ਰਤੱਖ ਪੱਤਰਾ ਹੈ,
ਜਿਸ ਨੂੰ ਬਦੇਸ਼ ਵਿਚ ਕੀਤੀਆਂ ਇਕਾਗਰ-ਚਿਤ ਕਮਾਈਆਂ
ਅਤੇ ਦੇਸ਼ ਵਿਚ ਲਿਆਂਦੀ ਉਦਯੋਗਿਕ-ਕ੍ਰਾਂਤੀ ਨਾਲ
ਰਾਮਗੜ੍ਹੀਆਂ ਨੇ ਸੁਨਹਿਰੀ ਪੁਰਸ਼ ਬਣਾ ਲਿਆ ਹੈ ।
ਹਰੇਕ ਸ਼ਹਿਰ, ਕਸਬੇ ਦਾ ਦੇਸ਼-ਬਦੇਸ਼ਵਾਂ ਰਾਮਗੜ੍ਹੀਆ ਸਮਾਜ
ਆਪਣੇ ਨਾਮ ਦਾਤਾ ਜਿਠੇਰੇ ਦੀ ਮਈ ਮਹੀਨੇ ਵਿਚ ਗੱਜ-ਵੱਜ ਕੇ ਯਾਦ ਮਨਾਉਂਦਾ ਹੈ, ਹਿਰਦਿਆਂ ਵਿਚ ਇਰਾਦਾ ਧਾਰਦਾ
ਅਤੇ ਮੱਥਿਆਂ ਉਤੇ ਚਾਨਣ ਦੀ ਲੇਪੀ ਕਰਦਾ ਹੈ ।
ਪ੍ਰਕਾਸ਼ ਦਿਨ-ਬਦਿਨ ਵਧ ਰਿਹਾ ਹੈ, ਵਧਦਾ ਹੀ ਰਹੇਗਾ ।
ਆਮੀਨ । ਓਮ, ਸਤਿਅਮ, ਸ਼ਿਵਮ, ਸੁੰਦਰਮ ।



A Painting by artist G. Theathi

# Valiant Singh Bahadur Maharaja Jassa Singh Ramgarhia

*Singh Bahadur Maharaja Jassa Singh Ramgarhia was a great general of the Sikh Faith who gallantly conquered the country's capital Delhi and installed the Khalsa flag there. The names of his contemporary Sardars and their confederacies are as follows:-*

1. **Baba Deep Singh**....................................***Nihang***
2. **Sardar Jassa Singh** ....................................***Ahluwalia***
3. **Nawab Kapur Singh**....................................***Faizalpuria***
4. **Bhai Bhim Singh**....................................***Bhangi***
5. **Sardar Charat Singh** ....................................***Shukarchakia***
6. **Sardar Karam Singh** ....................................***Phulkia***
7. **Sardar Jai Singh** ....................................***Kanhaiya***
8. **Sardar Mohar Singh**....................................***Nishanwalia***
9. **Sardar Gulab Singh**....................................***Dallewalia***
10. **Sardar Heera Singh**....................................***Nakkai***
11. **Sardar Karora Singh** ....................................***Punj Garayian***

# The Call to Arms

*"O swordsman! If you want to learn the modes of fighting, learn from them (the Sikhs) how to face a foe like a hero and come out unscathed from the battle*

*...... When they take ho/d of the Indian sword in hand, they gallop from Hind (i.e. the Gangetic plains) up to the country of Sindh. When they fight with a spear; they bring defeat to the army of the enemy. When they hold the spear-head upwards, they break to pieces even the Caucasus Mountain. ... When they bend a bow they set in it the foe-killing arrows. When they draw it to the ear; the body of the enemy trembles like a cane. If their hatchet strikes a coat of mail then this coat of mail itself on the body of the enemy, becomes a shroud.... Besides these arms when they take up a musket in hand at the time of battle, they come to the field fiercely springing and roaring like a lion and immediately split many a breast and make the blood of many others roll in dust ... Though guns are possessed in large numbers by others, yet nobody knows them better. These irascible people discharge hundreds of bullets on the enemy on the right and left and in front and on the back."*

***Qazi Nur Muhammad, (who came to India in the train of Ahmed Shah Abdali in 1761) in his Jang Nameh***



**Spears of the Sikhs**

*'No nation could exceed them (the Indians) in the rapidity of their fire.... No men could act more bravely than the Sikhs. They faced us the moment we came on them, firing all the time and, when we did come on them, some opened out and immediately after closed round us, while others threw themselves on their faces or turned their backs, protected by a shield from the stroke of the Dragoon sabre, and the moment that was given, turned round, hamstrung the horse and shot the rider, while their individual acts of bravery were the admiration of all. Many stood before a charging squadron and singled out a man after killing or wounding whom they themselves were cut down immediately; while many, before their blows could take effect, received the point of a sabre and fell in the act of making a cut...."*

***Letter addressed to the Illustrated London News by an unnamed British Cavalry officer, after a battle at Ramnagar in 1848***

**Portrait of Bhai Narain Singh, Bhai Sahib of Bagrian**
Painted photograph
Punjab, Bagrian or Patiala; c. 1880
25 x 17.5 cms
Collection: Bhai Sikandar Singh of Bagrian

The remarkable dignity of bearing that one sees in the portrait seems to come naturally to the Bhai Sahib, belonging as he did to the greatly respected House of Bagrian. The family had a history of association with the great Gurus which stretched back to the 17th century. One of the ancestors, Bhai Roop Chand, is known to have been singularly close to Guru Hargobind and was blessed by him; it was he again who performed the ceremony at the time of Guru Gobind Singh's marriage to Mai Jito, and sent his sons to fight for the Guru, becoming part of the Khalsa Army. In the course of time, the House came to be regarded as a seat of saintly authority, especially among the Phulkian group of states, with the Bhai Sahibs – those occupying the *gaddi* – being held in singular esteem. The family also possessed worldly means in the region. But the successive generations of occupants of the gaddi seem to have balanced the earthly and the spiritual authority they wielded, well. One sees this reflected in this portrait of Bhai Narain Singh (1848-1889), seated here as he is, holding a *gupti*-stick lightly in the hand, magnificently attired in a gold-brocaded *chogha* and tight-fitting *paijama* trousers, but wearing a very calm, almost withdrawn, expression on the face. Like in other works of this kind, the face and the hands come from a photograph, but the rest of it is all painted by hand. The painting is precise and crisp, but the artist must naturally have brought his own imagination to bear upon many a detail: the 'regulation' curtain tied low down and gathered to one side, a sliver of landscape visible through a window, the rich, floral carpet that almost draws too much attention to itself.





His Holiness, Bhai Sahib Bhai Ardaman Singh of Bagrian, the descendent of Bhai Roopa & "The Religious preceptor of Rajas of Patiala, Nabha & Jind."



*Maharaja Jassa Singh Ramgarhia conquered the Red Fort twice and unfurled the Khalsa flag on the battlements of the Fort. He brought back a 'Coronation Stone', which was used by the Mughal Emperors during their enthronement ceremonies, to the Golden Temple. This stone can be seen in the Ramgarhia Bunga.*

ਦੂਲੇ ਮਰਦ ਪੰਜਾਬ ਦੇ, ਬਲਵਾਨ ਜੁਆਨਾਂ ।
ਤੂੰ ਹੋਲੀ ਖੇਡੀ ਖ਼ੂਨ ਦੀ, ਬੰਨ੍ਹ ਮੌਤ ਦਾ ਗਾਨਾਂ ।
ਤੂੰ ਨਚਿਆ ਨੰਗੀ ਤੇਗ ਤੇ, ਬਣਕੇ ਪਰਵਾਨਾਂ ।
ਤੂੰ ਢੌਂਕਾਂ ਮੋੜ ਲਿਆਂਦੀਆਂ, ਵੀਰਾ ਬਲਵਾਨਾਂ ।
ਤੂੰ ਅਣਖ ਜਗਾਈ ਦੇਸ਼ ਦੀ, ਟੁੰਬ ਨੌਂਜਵਾਨਾਂ ।
ਤੈਥੋਂ ਥਰ ਥਰ ਵੈਰੀ ਕੰਬਦੇ, ਵਾਹ ਤੇਰੀਆਂ ਸ਼ਾਨਾਂ ।

ਰਾਮਗੜ੍ਹੀਆ ਮਿਸਲ ਦੇ, ਮੋਢੀ ਸੁਲਤਾਨਾਂ ।
ਵੈਰੀ ਈਨ ਸੀ ਮੰਨਦੇ, ਤਕ ਠਾਠ ਸ਼ਾਹਾਨਾਂ ।
ਤੈਂ ਮੁਗਲ ਮਹੱਲਾ ਲੁਟਿਆ, ਹੱਥ ਫੜ ਕਿਰਪਾਨਾਂ ।
ਤੈਂ ਲਾਲ ਕਿਲੇ ਲਿਹਰਾਇਆ, ਝੰਡਾ ਬਲਵਾਨਾਂ ।
'ਸਾਰੰਗ' ਸ਼ਾਹ ਹਜ਼ੂਰ ਹੁੰਦੇ, ਸੀ ਲੈ ਨਜ਼ਰਾਨਾਂ ।
ਸਿੱਖ ਪੰਥ ਦੇ ਯੋਧਿਆ, ਵਾਹ ਤੇਰੀਆਂ ਸ਼ਾਨਾਂ ।

# "ਰਾਮ" ਤੋਂ "ਰਾਮਗੜ੍ਹੀਏ"

**ਹਰਜਿੰਦਰ ਸਿੰਘ ਕੰਵਲ**

ਹਿੰਦੁਸਤਾਨ ਦੇ ਦੱਖਣੀ ਕਿਨਾਰੇ ਉੱਤੇ ਬੇਅੰਤ ਵਾਨਰ ਸੈਨਾ, ਜਿਸ ਦੇ ਨਾਲ ਮਹਾਂਬਲੀ ਹਨੂਮਾਨ, ਰਾਜਾ ਸੁਗ੍ਰੀਵ, ਵੀਰ ਯਾਮਾਵੰਤ ਅਤੇ ਯੁਵਰਾਜ ਅੰਗਦ ਵਰਗੇ ਮਹਾਂਨ ਯੋਧੇ ਬੇਵੱਸ ਸਮੁੰਦਰ ਵਲ ਨਜ਼ਰਾਂ ਟਿਕਾਈ ਵੇਖ ਰਹੇ ਸਨ । ਇਨ੍ਹਾਂ ਦੇ ਸਿਪਾਹ ਸਿਲਾਰ ਭਗਵਾਨ ਸ੍ਰੀ ਰਾਮ ਅਤੇ ਲਕਸ਼ਮਣ ਵੀ ਉਦਾਸ ਚਿੱਤ ਇਸੇ ਹੀ ਫਿਕਰ ਵਿਚ ਸਨ ਕਿ ਕਿਵੇਂ ਇਹ ਵਿਸ਼ਾਲ ਸਮੁੰਦਰ ਪਾਰ ਕਰਕੇ ਰਾਵਣ ਉਤੇ ਆਕਰਮਣ ਕੀਤਾ ਜਾਵੇ ।

ਇਤਨੇ ਨੂੰ ਦੋ ਭਰਾ ਜਿਨ੍ਹਾਂ ਦਾ ਨਾਮ ਨਲ ਅਤੇ ਨੀਲ ਦਸਿਆ ਜਾਂਦਾ ਹੈ ਅਤੇ ਜਿਨ੍ਹਾਂ ਨੂੰ ਸ੍ਰੀ ਵਿਸ਼ਵਕਰਮਾ ਜੀ ਦੇ ਸਪੁੱਤਰ ਹੋਣ ਦਾ ਸੁਭਾਗ ਪ੍ਰਾਪਤ ਹੈ, ਸ੍ਰੀ ਰਾਮ ਜੀ ਦੇ ਚਰਨਾਂ ਵਿਚ ਹਾਜ਼ਰ ਹੁੰਦੇ ਹਨ । ਇਹ ਦੋਨੋਂ ਅਰਜ਼ ਕਰਦੇ ਹਨ ਕਿ ਪ੍ਰਭੂ ਜੀ ਉਹਨਾਂ ਨੂੰ ਇਜਾਜ਼ਤ ਦੇਣ ਤਾਂ ਕਿ ਇਕ ਪੁਲ ਤਿਆਰ ਕੀਤਾ ਜਾਵੇ ਜਿਸ ਨਾਲ ਇਹ ਸਮੁੰਦਰ ਆਸਾਨੀ ਨਾਲ ਪਾਰ ਹੋ ਸਕੇ । ਸ੍ਰੀ ਰਾਮ ਜੀ ਨੇ ਆਪਣੇ ਸੇਵਕਾਂ ਉਤੇ ਨਦਰੇ ਕਰਮ ਦਾ ਮੀਂਹ ਵਰਸਾਇਆ ਅਤੇ ਪ੍ਰਵਾਨਗੀ ਦਿੱਤੀ ਉਸ ਪੁਲ ਨੂੰ ਬਨਾਉਣ ਦੀ ਜਿਸ ਦੀ ਮਹਾਨਤਾ ਅਤੇ ਸ਼ਿਲਪਕਾਰੀ ਦਾ ਨਮੂਨਾ ਅੱਜ ਤੱਕ ਵੇਖਣ ਵਿਚ ਨਹੀਂ ਆਇਆ ।

ਜੰਗ ਦੀ ਸਫਲਤਾ ਉਪ੍ਰੰਤ, ਪ੍ਰਭੂ ਸ੍ਰੀ ਰਾਮ ਜੀ ਆਪਣੇ ਯੋਧਿਆਂ ਨੂੰ ਇਨਾਮ ਵੰਡਦੇ ਵੰਡਦੇ ਜਦੋਂ ਆਪਣੇ ਚੀਫ ਇੰਜਨੀਅਰਾਂ ਨਲ ਅਤੇ ਨੀਲ ਨੂੰ ਸੰਬੋਧਿਤ ਹੋਏ ਤਾਂ ਜੋ ਵਿਸ਼ੇਸ਼ ਕਾਰਜ ਇਨ੍ਹਾਂ ਨੇ ਨੇਪਰੇ ਚਾੜ੍ਹਿਆ ਸੀ, ਉਸ ਦੀ ਮਹਾਨਤਾ ਦਰਸਾਉਂਦੇ ਹੋਏ ਸ੍ਰੀ ਰਾਮ ਜੀ ਨੇ ਉਨ੍ਹਾਂ ਤੋਂ ਵਾਰੇ-ਵਾਰੇ ਜਾਂਦਿਆਂ ਗਲਵਕੜੀ ਵਿਚ ਲਿਆ । ਪਿਆਰ ਦਿੰਦਿਆਂ ਦਿੰਦਿਆਂ ਸ੍ਰੀ ਰਾਮ ਜੀ ਦੇ ਮੁਖਾਰਬਿੰਦ ਤੋਂ ਇਹ ਬਚਨ ਨਿਕਲੇ, "ਮੇਰੇ ਇਹ ਪਿਆਰਿਆਂ ਨੇ ਜੋ ਬੁਧੀਮੱਤ ਨਾਲ ਸ਼ਿਲਪਕਾਰੀ ਦਾ ਨਮੂਨਾ ਪੇਸ਼ ਕੀਤਾ, ਮੈਂ ਇਨ੍ਹਾਂ ਦਾ ਰਿਣ ਨਹੀਂ ਚੁਕਾ ਸਕਦਾ, ਪਰ ਫਿਰ ਵੀ ਮੈਂ ਇਨ੍ਹਾਂ ਨੂੰ ਇਕ ਸਦੀਵੀ ਪਦਵੀ ਦੇਣੀ ਚਾਹੁੰਦਾ ਹਾਂ ।" ਅਤੇ ਉਨ੍ਹਾਂ ਨੇ "ਧੀਮਾਨ" ਅਥਵਾ 'ਬੁਧੀਮਾਨ' ਦਾ ਪਦ ਪ੍ਰਦਾਨ ਕਰਕੇ, ਨਲ ਅਤੇ ਨੀਲ ਨੂੰ ਕ੍ਰਿਤਾਰਥ ਕੀਤਾ ।

ਨਲ ਨੇ ਬੇਨਤੀ ਕੀਤੀ, "ਹੇ ਦੀਨ ਦਿਆਲ ਜੋ ਵੀ ਅਸਾਂ ਕੀਤਾ ਹੈ ਉਹ ਸਭ ਆਪ ਜੀ ਦੀ ਕਿਰਪਾ ਦਾ ਹੀ ਫਲ ਹੈ, ਵਰਨਾ ਅਸੀਂ ਕਿਸ ਕਾਬਲ ਹਾਂ ।" ਸ੍ਰੀ ਰਾਮ ਜੀ ਅਤੇ ਲਕਸ਼ਮਣ ਇਹ ਸੁਣ ਕੇ ਬਹੁਤ ਖੁਸ਼ ਹੋਏ ਅਤੇ ਕੁਝ ਮੰਗਣ ਲਈ ਆਖਿਆ । ਸੇਵਕਾਂ ਨੇ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਹੇ ਪ੍ਰਭੂ ਤੇਰਾ ਦਿੱਤਾ ਸਭੀ ਕੁਛ ਹੈ, ਕਿਸੇ ਵੀ ਚੀਜ਼ ਦੀ ਇੱਛਾ ਨਹੀਂ । ਸ੍ਰੀ ਰਾਮ ਜੀ ਦੇ ਜ਼ੋਰ ਪਾਉਣ ਤੇ ਨਲ ਅਤੇ ਨੀਲ ਨੇ ਹੱਥ ਜੋੜ ਅਰਜ਼ ਗੁਜ਼ਾਰੀ ਕਿ, "ਹੇ ਕਰੁਣਾ ਨਿਧਾਨ, ਜੇ ਤੁਠੇ ਹੋ ਤਾਂ ਸਾਡੀ ਸ਼ਿਲਪਕਾਰਾਂ ਦੀ ਕੁੱਲ ਵਿਚ ਅਵਤਾਰ ਧਾਰੋ ।" ਭਗਵਾਨ ਜੀ ਨੇ ਕੁਝ ਸਮੇਂ ਲਈ ਨੇਤਰ ਬੰਦ ਕੀਤੇ ਅਤੇ ਜਦੋਂ ਖੋਹਲੇ ਤਾਂ ਮੁਸਕਰਾ ਕੇ ਆਪਣੇ ਸੇਵਕਾਂ ਵਲ ਤੱਕਿਆ ਅਤੇ ਬਚਨ ਕੀਤਾ, "ਅਸੀਂ ਤੁਹਾਡੀ ਕੁੱਲ ਵਿਚ ਜ਼ਰੂਰ ਅਵਤਾਰ ਧਾਰਾਂਗੇ ਪਰ ਇਹ ਕਲਯੁਗ ਵਿਚ ਹੀ ਸੰਭਵ ਹੋਵੇਗਾ, ਅਤੇ ਮਦਰ ਦੇਸ (ਪੰਜਾਬ) ਵਿਚ ਬਾਢੀ ਬੰਸ ਵਿਚ ਅਵਤਾਰ ਧਾਰਾਂਗੇ ਅਤੇ ਜਿਵੇਂ ਸਾਡਾ ਨਾਮ ਹੁਣ 'ਰਾਮ ਚੰਦਰ' ਹੈ ਉਸ ਵੇਲੇ ਸਾਡਾ ਨਾਮ 'ਰਾਮ ਸਿੰਘ' ਹੋਵੇਗਾ ।

'ਸ੍ਰੀ ਰਾਮ' ਜੀ ਤੋਂ ਲੈਕੇ 'ਸਤਿਗੁਰੂ ਰਾਮ ਸਿੰਘ ਜੀ' ਤਕ ਇਕ ਹੋਰ 'ਰਾਮ' ਦਾ ਸਭ ਤੋਂ ਮਹੱਤਵ ਪੂਰਨ ਯੋਗਦਾਨ ਹੈ । ਇਹ 'ਰਾਮ' ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮ ਦਾਸ ਜੀ ਦਾ ਜ਼ਿਕਰ ਹੈ, ਜਿਨ੍ਹਾਂ ਦੇ ਪਵਿੱਤਰ ਪਾਵਨ ਨਾਮ ਨੇ ਮਹਾਰਾਜਾ ਜੱਸਾ ਸਿੰਘ ਦੇ ਰੋਮ ਰੋਮ ਵਿਚ ਆਪਣੀ ਛਾਪ ਲਗਾ ਦਿੱਤੀ ਸੀ । 'ਰਾਮ' ਨਾਲ ਹੀ 'ਰਾਮ ਰੌਣੀ', 'ਰਾਮ ਰੋਟੀ' ਅਤੇ ਉਸ 'ਰਾਮਗੜ੍ਹ' ਕਿਲ੍ਹੇ ਦੀ ਉਸਾਰੀ ਹੋਈ ਜਿਸ ਤੋਂ ਅੱਜ ਸ਼ਬਦ "ਰਾਮਗੜ੍ਹੀਏ" ਸੂਰਜ ਦੀ ਤਰ੍ਹਾਂ ਰੌਸ਼ਨ ਹੋਇਆ ।

ਜਿਸ ਦੀ ਨੀਂਹ 'ਰਾਮ' ਨੇ ਰੱਖੀ, ਉਸ ਦੀ ਉਸਾਰੀ 'ਰਾਮ' ਤੋਂ ਹੋਈ ਅਤੇ ਜਿਸਦੀ ਪ੍ਰਫੁਲਤਾ 'ਰਾਮ' ਕਰ ਰਿਹਾ ਹੈ, ਉਸ ਵਰਗਾ ਖੁਸ਼ਨਸੀਬ ਅਤੇ ਕਰਮਾਂ ਵਾਲਾ ਹੋਰ ਕੌਣ ਹੋ ਸਕਦਾ ਹੈ?

ਸਰਬ ਗੁਣ ਸੰਪੰਨ, ਸਿੱਖੀ ਦੇ ਸੰਚਾਲਕ ਅਤੇ ਤੀਨ ਲੋਕ ਦੇ ਵਾਲੀ ਗੁਰੂ ਨਾਨਕ ਪਾਤਸ਼ਾਹ ਇਕ ਵੇਰ ਸਮਾਧਿਸ਼ਟ ਸਨ ਅਤੇ ਜਦੋਂ ਸਮਾਧੀ ਤੋਂ ਉਪਰਾਮ ਹੋਏ ਤਾਂ ਮਰਦਾਨੇ ਨੂੰ ਫਰਮਾਉਂਦੇ ਹਨ, "ਮਰਦਾਨਿਆ ਜਾਹ, ਸਾਡੇ ਇਕ ਪ੍ਰੇਮੀ ਨੇ ਇਕ ਸੁੰਦਰ ਵਸਤ ਸਾਡੇ ਲਈ ਤਿਆਰ ਕੀਤੀ ਹੈ ਸੋ ਲੈ ਆਓ ।" ਮਰਦਾਨਾ ਕਾਫੀ ਖੋਜ ਤੋਂ ਬਾਅਦ ਉਸ ਸ਼ਕਸ ਕੋਲ ਕਪੂਰਥਲੇ ਪਹੁੰਚਾ । ਭਾਈ ਸਾਹਿਬ ਕਹਿਣ ਲੱਗੇ, "ਸੁਣਾਓ ਭਾਈ ਮਰਦਾਨਾ ਜੀ, ਗੁਰੂ ਨਾਨਕ ਕਿਸ ਰੰਗ ਵਿਚ ਹਨ?" ਗੁਰੂ ਜੀ ਦਾ ਨਾਮ ਸੁਣ ਕੇ ਮਰਦਾਨਾ ਵਿਸਮੈ ਹੋਇਆ ਅਤੇ ਪੁੱਛਣ ਲੱਗਾ, "ਗੁਰੂ ਜੀ ਨੂੰ ਤੁਸੀਂ ਕਦੋਂ ਤੋਂ ਜਾਣਦੇ ਹੋ?" ਤਾਂ ਭਾਈ ਜੀ ਨੇ ਕਿਹਾ ਕਿ ਗੁਰੂ ਜੀ ਉਹਨਾਂ ਦੇ ਪੁਰਾਣੇ ਵਾਕਫ ਹਨ । ਇਹ ਕਹਿ ਕੇ ਇਕ ਸੁੰਦਰ ਰਬਾਬ ਮਰਦਾਨੇ ਨੂੰ ਅਰਪਣ ਕੀਤੀ ਅਤੇ ਕਿਹਾ ਕਿ, "ਇਹ ਅਮਾਨਤ ਅਸਾਂ ਬਹੁਤ ਚਿਰ ਤੋਂ ਸੰਭਾਲ ਰੱਖੀ ਸੀ, ਅੱਜ ਸੁਰਖਰੂ ਹੋਏ ਹਾਂ ।"

ਰਬਾਬ ਲੈਕੇ ਮਰਦਾਨੇ ਨੇ ਸੱਤ ਰੁਪਏ ਕੀਮਤ ਵਜੋਂ ਦੇਣੇ ਚਾਹੇ ਪਰ ਭਾਈ ਸਾਹਿਬ ਨੇ ਇਹ ਕਹਿ ਕੇ ਟਾਲ ਦਿਤਾ ਕਿ ਇਸਦੀ ਕੀਮਤ ਰੁਪੱਈਆਂ ਵਿਚ ਨਹੀਂ ਹੈ, ਅਤੇ ਇਸਨੂੰ ਲੈ ਜਾਵੇ, ਉਹ ਗੁਰੂ ਜੀ ਨਾਲ ਆਪੇ ਹੀ ਹਿਸਾਬ ਕਰ ਲੈਣਗੇ ।

ਮਰਦਾਨਾ ਰਬਾਬ ਲੈ ਕੇ ਗੁਰੂ ਜੀ ਕੋਲ ਆਇਆ ਅਤੇ ਸਾਰਾ ਬ੍ਰਿਤਾਂਤ ਦੱਸਿਆ । ਗੁਰੂ ਜੀ ਬਹੁਤ ਖੁਸ਼ ਹੋਏ ਅਤੇ ਕਹਿਣ ਲੱਗੇ ਮਰਦਾਨਿਆਂ ਅਸੀਂ ਚਲਦੇ ਹਾਂ ਅਤੇ ਪੁਛਦੇ ਹਾਂ ਕਿ ਉਸਨੂੰ ਰਬਾਬ ਦੀ ਕੇਹੜੀ ਕੀਮਤ ਚਾਹੀਦੀ ਹੈ । ਜਦੋਂ ਥ੍ਹੋੜੀ ਦੂਰ ਹੀ ਗੁਰੂ ਜੀ ਗਏ ਤਾਂ ਅੱਗੋਂ ਭਾਈ ਸਾਹਿਬ ਆਣ ਮਿਲੇ ਅਤੇ ਗੁਰੂ ਜੀ ਦੇ ਚਰਨ ਚੁੰਮ ਕੇ ਗੁਰੂ ਜੀ ਤੋਂ ਆਸ਼ੀਰਵਾਦ ਅਤੇ ਬੇਅੰਤ ਬਖਸ਼ਿਸ਼ਾਂ ਲੈ ਕੇ ਰਵਾਨਾ ਹੋਏ । ਇਹ ਸੱਜਣ ਭਾਈ ਫਿਰੰਦਾ ਸੀ ਜਿਸ ਨੇ ਗੁਰੂ ਸਾਹਿਬ ਦਾ ਰੂਹਾਨੀ ਸਾਜ਼ 'ਰਬਾਬ' ਆਪਣੇ ਹੱਥੀਂ ਤਿਆਰ ਕੀਤਾ ਸੀ ਅਤੇ ਆਪ ਜੀ ਨੇ ਅੰਤਰ-ਆਤਮੇ ਹੀ ਸਤਿਗੁਰੂ ਜੀ ਨੂੰ ਇਸ ਦਾ ਦ੍ਰਿਸ਼ਟਾਂਤ ਦਿੱਤਾ ਸੀ ।

ਇਸ ਤੋਂ ਬਾਅਦ ਹੀ ਗੁਰੂ ਜੀ ਭਾਈ ਲਾਲੋ ਕੋਲ ਗਏ ਅਤੇ ਕਈ ਮਹੀਨੇ ਉਸ ਕੋਲ ਠਹਿਰਕੇ ਕਈ ਕੌਤਕ ਕੀਤੇ ਅਤੇ ਰੋੜਾਂ ਤੇ ਬਹਿ ਕੇ ਤਪੱਸਿਆ ਕੀਤੀ । ਭਾਈ ਲਾਲੋ ਦੇ ਘਰ ਨੂੰ 'ਭਗਤੀ ਦਾ ਘਰ' ਦਾ ਆਸ਼ੀਰਵਾਦ ਦਿਤਾ ਅਤੇ ਉਸ ਨੂੰ ਸੰਬੋਧਨ ਕਰਕੇ ਗੁਰੂ ਗ੍ਰੰਥ ਵਿਚ ਬਾਣੀ ਰਚੀ ।

ਗੱਲ ਕੀ, ਸ਼ਿਲਪਕਾਰਾਂ ਦੀ ਇਹ ਜਮਾਤ ਜਿਸ ਨੂੰ ਅੱਜ ਕੱਲ ਰਾਮਗੜ੍ਹੀਏ ਆਖਿਆ ਜਾਂਦਾ ਹੈ, ਇਕ ਬਹੁਤ ਹੀ ਮਹੱਤਵਪੂਰਨ ਅਤੇ ਗੁਣਕਾਰੀ ਜਮਾਤ ਹੈ ਜਿਸ ਦੀ ਦੇਣ ਜਦ ਤੋਂ ਸਰਿਸ਼ਟੀ ਸਜੀ ਹੈ ਕੋਈ ਨਹੀਂ ਦੇ ਸਕਦਾ ।

(ਇਹ ਲੇਖ ਰਾਮਗੜ੍ਹੀਆ ਮੰਚ ਵਿਚ ਪਹਿਲਾਂ ਛਪਿਆ ਸੀ ।)

---

**It is Important to Learn Many Languages**
**It is Even More Important to Learn**
**Your OWN MOTHER Tongue**



*A Painting of a Youthful*
*Maharaja Jassa Singh Ramgarhia,*
*commissioned by the British East India Co.*
*(courtesy Dr. C.S. Chan)*

# ਅਠਾਰਵੀਂ ਸਦੀ ਦਾ ਨੀਤੀਵੇਤਾ

**ਸ: ਰਣਜੀਤ ਸਿੰਘ ਖੜਗ**

## ਮਹਾਨ ਸ਼ਕਸੀਅਤ

ਸ: ਜੱਸਾ ਸਿੰਘ ਜਿਸਨੂੰ 'ਰਾਮਗੜ੍ਹੀਆ' ਉਪਨਾਮ ਨਾਲ ਯਾਦ ਕੀਤਾ ਜਾਂਦਾ ਹੈ, ਇਚੋਗਿਲ ਪਿੰਡ ਦਾ ਵਾਸੀ ਸੀ ।ਇਹਦੇ ਦਾਦਾ ਹਰਿਦਾਸ ਸਿੰਘ ਨੇ ਕਲਗੀਧਰ ਪਾਤਸ਼ਾਹ ਤੋਂ ਅੰਮ੍ਰਿਤ ਛਕਿਆ ਅਤੇ ਉਹ ਬੰਦਾ ਬਹਾਦਰ ਦੀਆਂ ਫੌਜੀ ਮੁਹਿਮਾਂ ਵਿਚ ਸ਼ਾਮਲ ਹੋਇਆ । ਇਹਦਾ ਪਿਤਾ ਭਾਈ ਭਗਵਾਨ ਸਿੰਘ ਗੁਰਬਾਣੀ ਦਾ ਗਿਆਨੀ ਸੀ, ਇਹਨੇ ਅੰਮ੍ਰਿਤ ਪ੍ਰਚਾਰ ਦੀ ਲਹਿਰ ਚਲਾਈ ।ਕੁਦਰਤੀ ਤੌਰ ਤੇ ਆਪਣੇ ਵਡੀਕਿਆਂ ਦੀ ਧਾਰਮਿਕ ਵਡਿਆਈ ਦੇ ਪਿਛੋਕੜ ਵਿਚ ਉਹਦੇ ਸੰਸਕਾਰਾਂ ਉਤੇ ਧਾਰਮਿਕ ਉਚਤਾ ਦਾ ਪ੍ਰਭਾਵ ਜ਼ਰੂਰ ਪੈਣਾ ਸੀ । ਜਦ ਕਪੂਰ ਸਿੰਘ ਨੂੰ ਪੰਥ ਵਲੋਂ ਨਵਾਬੀ ਬਖਸ਼ੀ ਗਈ ਤਾਂ ਉਹਨੇ ਆਖਿਆ ਕਿ ਨਵਾਬੀ ਦਾ ਖਿਲਅਤ ਗੁਰ ਸਿੱਖਾਂ ਦੇ ਚਰਨਾਂ ਨਾਲ ਛੁਹਾ ਕੇ ਦਿਤਾ ਜਾਵੇ । ਉਨ੍ਹਾਂ ਪੰਜ ਮਹਾਨ ਉਚ ਸ਼ਖਸੀਅਤਾ ਵਿਚੋਂ ਇਕ ਜੱਸਾ ਸਿੰਘ ਰਾਮਗੜ੍ਹੀਆ ਭੀ ਸੀ ।

ਬੰਦਾ ਬਹਾਦਰ ਦੀ ਸ਼ਹਾਦਤ ਤੋਂ ਲੈਕੇ ਮਹਾਰਾਜਾ ਰਣਜੀਤ ਸਿੰਘ ਦੀ ਰਾਜ ਸਥਾਪਤੀ ਤਕ ਦੇ ੭੦ ਵਰ੍ਹੇ ਸਿੱਖੀ ਅਤੇ ਸਿੱਖਾਂ ਦੇ ਜੀਵਨ ਦੇ ਅਤਿ ਕਰੜੇ ਅਤੇ ਕੌੜੇ ਤਜਰਬਿਆਂ ਅਤੇ ਪਰਤਾਵਿਆਂ ਦੇ ਦਿਨ ਸਨ । ਘਲੂ ਘਾਰਿਆਂ, ਹੈਦਰੀ ਝੰਡਿਆਂ, ਤੀਰਾਂ, ਤਲਵਾਰਾਂ, ਚਰਖੜੀਆਂ, ਤੋਪਾਂ, ਬੰਦੂਕਾਂ ਰਾਹੀਂ ਮਾਰ ਵਢ ਅਤੇ ਸਾੜ ਫੂਕ ਵਿਚਾਲੇ ਤਰੁਨਾ, ਬੁਢਾ ਦਲ, ਗਿਆਰਾਂ ਜਥਿਆਂ ਦੀਆਂ ਹਾਲਤਾਂ ਵਿਚੋਂ ਲੰਘ ਕੇ ਬਾਰਾਂ ਮਿਸਲਾਂ ਨੇ ਜਨਮ ਲਿਆ । Survival of the fittest ਦੇ ਅਸੂਲ ਦਾ ਸਮਾਂ ਸੀ । ਸਿੱਖ ਨੀਤੀ ਬਹੁਤੀ ਧਾਰਮਿਕ ਲੀਹਾਂ ਤੇ ਉਸਰਦੀ ਰਹੀ ਹੈ । ਵਿਲੀਅਮ ਕੈਸਰ ਜਰਮਨੀ ਦੇ ਸ਼ਬਦਾਂ ਵਿਚ ਧਾਰਮਿਕ ਲਹਿਰਾਂ ਹੀ ਸਿਆਸੀ ਲਹਿਰਾਂ ਦਾ ਰੂਪ ਧਾਰਨ ਕਰ ਲੈਂਦੀਆਂ ਹਨ । ਮਿਸਲਾਂ ਦਾ ਧਾਰਮਿਕ ਮੁਹਾਂਦਰਾ ਭੀ ਹੌਲੀ ਹੌਲੀ ਸਿਆਸੀ ਹੁੰਦਾ ਗਿਆ । ਇਹਨੂੰ ਅਜੇਹਾ ਢਾਲਣ ਵਿਚ ਬਹੁਤਾ ਹੱਥ ਸਿੱਖ ਇਤਿਹਾਸ ਵਿਚ ਦੋ ਨਾਮ ਰਸੀਏ ਸਮਕਾਲੀਆਂ ਦਾ ਹੈ ਜਿਨ੍ਹਾਂ ਵਿਚੋਂ ਇਕ ਆਹਲੂਵਾਲੀਆ ਸੀ, ਦੂਜਾ ਰਾਮਗੜ੍ਹੀਆ ।

## ਧਾਰਮਿਕ ਉਚਿਤਾ

ਰਾਮਗੜ੍ਹੀਏ ਉਤੇ ਧਾਰਮਿਕ ਸੰਸਕਾਰਾਂ ਦੀ ਰੰਗਣ ਗੂੜ੍ਹੀ ਹੋਣ ਕਾਰਣ ਉਹਨੇ ਆਪਣੀ ਮਿਸਲ ਦਾ ਨਾਉਂ ਕਿਸੇ ਵਿਅਕਤੀ ਵਿਸ਼ੇਸ਼ ਜਾਂ ਆਪਣੇ ਪਿੰਡ ਦੇ ਪਿਛੇ ਰੱਖਣ ਦੀ ਥਾਂ ਗੁਰੂ ਰਾਮਦਾਸ ਦੇ ਨਾਮ ਤੇ ਰਖਿਆ । ਅੰਮ੍ਰਿਤਸਰ ਸਰੋਵਰ ਅਤੇ ਹਰਿਮੰਦਰ ਦੀ ਰੱਖਿਆ ਅਤੇ ਪਵਿਤ੍ਰਤਾ ਲਈ ਰਾਮ ਰੌਣੀ ਉਸਾਰੀ । ਲੰਗਰ ਦਾ ਨਾਮ 'ਰਾਮ ਰੋਟੀ', ਖਜ਼ਾਨੇ ਦਾ ਨਾਮ 'ਰਾਮ ਰਾਸ' ਰਖਿਆ । ਰੌਣੀ ਨੇ ਪਿਛੋਂ ਗੜ੍ਹ ਦੀ ਸ਼ਕਲ ਧਾਰਨ ਕਰਕੇ 'ਰਾਮਗੜ੍ਹ' ਨਾਉਂ ਪਾਇਆ, ਜਿਸ ਤੋਂ ਜੱਸਾ ਸਿੰਘ ਇਚੋਗਿਲੀਏ ਦੇ ਸਾਥੀ ਜਿਨ੍ਹਾਂ ਵਿਚ ਹਰ ਕਸਬ ਕਮਾਮ ਦੇ ਸਿੱਖ ਗੁਰੂ ਕੀ ਸੇਵਾ ਲਈ ਸ਼ਾਮਲ ਸਨ, ਰਾਮਗੜ੍ਹੀਆ ਮਿਸਲ ਬਣ ਗਏ । ਹੌਲੀ ਹੌਲੀ ਇਹ ਸ਼ਾਂਨਦਾਰ ਪਦਵੀ ਹੋਰਨਾਂ ਮਿਸਲਾਂ ਖਾਸ ਕਰਕੇ ਆਹਲੂਵਾਲੀਆਂ ਵਾਂਗ ਕੇਵਲ ਜੱਸਾ ਸਿੰਘ ਦੇ ਵਡੇਰਿਆਂ ਦੇ ਹਮ-ਪੇਸ਼ਾ ਲੋਕਾਂ ਤਕ ਮਹਿਦੂਦ ਕਰ ਲਈ ਗਈ ।

ਇਸ ਮਹਾਨ ਯੋਧੇ ਅੰਦਰ ਗੁਰੂ ਘਰ ਦੀ ਸ਼ਰਧਾ ਦਾ ਅੰਦਾਜ਼ਾ ਉਹਦੇ ਕਾਰਨਾਮਿਆਂ ਤੋਂ ਲੱਗ ਸਕਦਾ ਹੈ । 'ਸਾਧ ਬਚਨ ਅਟਲਾਧਾ' ਨੂੰ ਮੁੱਖ ਰੱਖਦਿਆਂ ਉਹਨੇ ਬੁੱਧ ਸਿੰਘ ਫੈਜ਼ਲਪੁਰੀਆ ਨਾਲ ਰਲ ਕੇ ਅਮੀਰ ਦੀਨ ਦੀ ਤਰਨ ਤਾਰਨ ਦੇ ਸਰੋਵਰ ਲਈ ਬਣੀਆਂ ਇੱਟਾਂ, ਜ਼ਬਰਦਸਤੀ ਖੋਹਕੇ ਆਪਣੇ ਪਿਓ ਨੂਰਦੀਨ ਦੇ ਨਾਂ ਤੇ ਬਣਾਈ 'ਨੂਰ ਦੀ ਸਰਾਂ' ਢਾ ਕੇ ਗੁਰੂ ਅਰਜਨ ਵਲੋਂ ਦਿਤੇ ਗਏ ਇਸ ਵਰ ਦੀ ਪ੍ਰਾਪਤੀ ਦਾ ਯਤਨ ਕੀਤਾ, 'ਕੋਈ ਸਿੱਖ ਇਹ ਇੱਟਾਂ ਮੁੜ ਤਰਨ ਤਾਰਨ ਸਰੋਵਰ ਨੂੰ ਲਗਵਾਏਗਾ।'

ਦਿੱਲੀ ਦੇ ਲਾਲ ਕਿਲ੍ਹੇ ਦੀ ਫਤਹਿ ਵੇਲੇ, ਜਿਨ੍ਹਾਂ ਸਿੱਖਾਂ ਨੇ ਖਾਲਸਾਈ ਪਰਚਮ ਝੁਲਾਇਆ, ਉਨ੍ਹਾਂ ਵਿਚੋਂ ਜੱਸਾ ਸਿੰਘ ਰਾਮਗੜ੍ਹੀਆ ਭੀ ਸੀ । ਇਸ ਕਿਲ੍ਹੇ ਚੋਂ ਇਹ ਸਰਦਾਰ ਉਹ ਸਿਲ ਭੀ ਚੁੱਕ ਲਿਆਇਆ ਜਿਸ ਉਤੇ ਮੁਗ਼ਲ ਪਾਤਸ਼ਾਹਾਂ ਨੂੰ ਪਾਤਸ਼ਾਹੀ ਦੇਣ ਦੀ ਰਸਮ ਅਦਾ ਕੀਤੀ ਜਾਂਦੀ ਸੀ ।

ਜਦ ਇਹਦੇ ਭਰਾ ਜੱਸਾ ਸਿੰਘ ਆਹਲੂਵਾਲੀਏ ਨੂੰ ਫੜ ਲਿਆਏ ਤਾਂ ਇਸ ਨੂੰ ਬੜਾ ਦੁੱਖ ਹੋਇਆ । ਇਸ ਨੇ ਬੜੇ ਮਾਣ ਸਤਿਕਾਰ ਨਾਲ ਆਹਲੂਵਾਲੀਏ ਸਰਦਾਰ ਨੂੰ ਸਰੋਪਾ ਦੇ ਕੇ ਵਿਦਾ ਕੀਤਾ । ਇਹਦੀ ਨਰਮ ਦਿਲੀ ਤੇ ਉਦਾਰਤਾ ਇਸ ਸਚਾਈ ਤੋਂ ਭੀ ਪ੍ਰਤੀਤ ਹੁੰਦੀ ਹੈ ਕਿ ਜਦ ਭੀ ਇਹਨੂੰ ਪਤਾ ਲੱਗਾ ਕਿ ਜਾਬਰ ਅਤੇ ਵਿਲਾਸੀ ਹਾਕਮ ਮਾਸੂਮ ਕੁੜੀਆਂ ਅਤੇ ਵਿਆਹੀਆਂ ਤ੍ਰੀਮਤਾਂ ਨੂੰ ਚੁੱਕ ਲੈ ਗਏ, ਇਹਨੇ ਰੋਟੀ ਤਦ ਖਾਧੀ ਜਦ ਅਬਲਾ ਨਾਰੀਆਂ ਜ਼ਾਲਮਾਂ ਦੇ ਪੰਜੇ ਚੋਂ ਛੁੜਾ ਲਈਆਂ । ਕਈ ਹਾਲਤਾਂ ਵਿਚ ਤਾਂ ਇਹਨੇ ਅਜਿਹੀਆਂ ਕੁਆਰੀਆਂ ਕੁੜੀਆਂ ਦੇ ਵਿਆਹ ਲਈ ਦਾਜ ਦਹੇਜ ਕੋਲੋਂ ਦੇ ਕੇ ਆਪਣੀ ਦੇਖ ਰੇਖ ਵਿਚ ਉਨ੍ਹਾਂ ਨੂੰ ਪਰਨਾਇਆ ਤਾਂ ਕਿ ਲੋਕਾਚਾਰੀ ਇਨ੍ਹਾਂ ਨੂੰ ਕੁਆਰੀਆਂ ਰਹਿਣ ਤੇ ਹੀ ਮਜਬੂਰ ਨਾ ਕਰੇ । ਹਿਸਾਰ ਅਤੇ ਕਸੂਰ ਦੇ ਮਾਰ੍ਹਕੇ ਕੇਵਲ ਇਸੇ ਲਈ ਹੋਏ । ਕਸੂਰ ਦੇ ਮਾਲ ਗ਼ਨੀਮਤ ਵਿਚੋਂ ਇਸ ਸਰਦਾਰ ਨੇ ਚੋਖਾ ਭਾਗ ਹਰਿਮੰਦਰ ਸਾਹਿਬ ਦੀ ਉਸਾਰੀ ਲਈ ਦਿੱਤਾ ।

## ਅਣਹੋਏ ਦੂਸ਼ਣ

ਬੜੀ ਹੈਰਾਨੀ ਅਤੇ ਸ਼ੋਕ ਦੀ ਗੱਲ ਹੈ ਕਿ ਇਨ੍ਹਾਂ ਸਚਾਈਆਂ ਦੀ ਰੌਸ਼ਨੀ ਵਿਚ ਭੀ ਨਵੇਂ ਇਤਿਹਾਸ-ਕਾਰ ਅਜੇ ਤੱਕ 'ਰਾਮਗੜ੍ਹੀਆ' ਦੇ ਥਾਂ 'ਠੋਕਾ' ਸ਼ਬਦ ਵਰਤ ਰਹੇ ਹਨ ਅਤੇ ਸਰਦਾਰ ਨੂੰ ਪੰਥ ਵਲੋਂ ਕੁੜੀ ਮਾਰ ਹੋਣ ਕਰਕੇ ਛੇਕਿਆ ਜਾਣਾ ਜ਼ਾਹਰ ਕਰਦੇ ਹਨ, ਜਿਸ ਤੋਂ ਚਿੜਕੇ, ਪ੍ਰਗਟ ਕੀਤਾ ਜਾਂਦਾ ਹੈ, ਉਹ ਅਦੀਨਾ ਬੇਗ ਨਾਲ ਜਾ ਰਲਿਆ, ਦੇਖੋ **'A Short History of the Sikhs by Teja Singh & Ganda Singh-page 138.**

ਰਤਨ ਸਿੰਘ ਭੰਗੂ ਨੇ ਇਹੋ ਦੋਸ਼ ਮਾੜੀ ਕੰਬੋਕੀ ਵਾਲੇ ਸ਼ਹੀਦ ਸੁੱਖਾ ਸਿੰਘ ਤੇ ਐਵੇਂ ਸੁਣੀ ਸੁਣਾਈ ਗੱਲ ਦੇ ਆਧਾਰ ਤੇ, ਇਨ੍ਹਾਂ ਦਬਵੇਂ ਸ਼ਬਦਾਂ ਵਿਚ ਲਾਇਆ ਹੈ:-

*ਸਮੋਂ ਪਾਏ ਤਿਸ ਬੇਟੀ ਭਈ ।*

*ਆਪ ਮੋਈ ਜਾਂ ਨਾਰ ਮਾਰ ਦਈ ।*

ਤੇ ਜ਼ਿਮੇਵਾਰੀ ਆ ਗਈ ਸਿਰ-ਵੇਚ ਸ਼ਹੀਦ ਦੇ ਸਿਰ । ਇਤਿਹਾਸਕਾਰਾਂ ਨੇ ਪੰਥ ਤੋਂ ਸ਼ਹੀਦ ਦੀ ਅਰਦਾਸ ਬੰਦ ਕਰਵਾ ਦਿੱਤੀ । ਇਸ ਦੂਸ਼ਣ ਦਾ ਖੋਖਲਾ ਪਨ ਇਸੇ ਕਲਮ ਤੋਂ 'ਰਾਮਗੜ੍ਹੀਆ ਬੀਰ' ਅੰਮ੍ਰਿਤਸਰ ਦੇ ੭ ਅਤੇ ੧੪-੨-੪੧ ਦੇ ਅੰਕਾਂ ਵਿਚ ਜ਼ਾਹਰ ਕੀਤਾ ਗਿਆ ਸੀ । ਪੰਥ ਵਲੋਂ ਟੁਟਣ ਦਾ ਖਿਆਲ ਕਰਮ ਸਿੰਘ ਹਿਸਟੋਰੀਅਨ ਨੇ ਦਿਤਾ ਹੈ, ਪਰ ਉਹ ਕੁੜੀ ਮਾਰਨ ਦਾ ਦੋਸ਼ ਨਹੀਂ ਲਾਉਂਦਾ । ਨਾ ਹੀ ਹਰੀ ਰਾਮ ਗੁਪਤਾ ਅਜੇਹਾ ਕਰਦਾ ਹੈ । ਮਤਭੇਦ ਦਾ ਹਰ ਇਕ ਨੂੰ ਹੱਕ ਹੈ, ਪਰ ਰਵਾਇਤਾਂ ਅਤੇ ਦੰਦ ਕਥਾਵਾਂ ਨੂੰ ਵਿਅਕਤੀ ਵਿਸ਼ੇਸ਼ ਨਾਲ ਜੋੜਨ ਤੋਂ ਪਹਿਲਾਂ ਇਹ ਇਕ ਸੌ ਇਕ ਵਾਰ ਸੋਚਣਾ ਪਵੇਗਾ ਕਿ ਕੋਈ ਗ਼ੈਰ ਮਾਮੂਲੀ ਅਮਲ, ਜੋ ਉਸਦੀ ਵਿਚਾਰ ਧਾਰਾ ਅਤੇ ਹੋਰ ਜੀਵਨ ਘਟਨਾਵਾਂ ਤੋਂ ਉਲਟ ਹੈ, ਉਸ ਤੋਂ ਹੋਣ ਦੀ ਆਸ ਹੈ ਜਾਂ ਨਹੀਂ । ਜਿਵੇਂ ਗੁਰੂ ਅਰਜਨ ਤੋਂ ਸੀਤਲਾ ਦੀ ਪੂਜਾ ਹੋਣੀ ਨਾਮੁਮਕਿਨ ਹੈ, ਇਸੇ ਤਰ੍ਹਾਂ ਬੜੀ ਆਸਾਨੀ ਨਾਲ ਤੱਤ ਕਢਿਆ ਜਾ ਸਕਦਾ ਹੈ ਜਿ ਜੱਸਾ ਸਿੰਘ ਰਾਮਗੜ੍ਹੀਏ ਦੀ ਮਹਾਨ ਸ਼ਕਸੀਅਤ ਤੋਂ ਕੁੜੀ ਮਾਰਨ ਦਾ ਬੱਜਰ ਕੁਕਰਮ ਤੇ ਕੁਰਹਿਤ ਹੋਣਾ ਅਸੰਭਵ ਹੈ । ਅਦੀਨਾ ਬੇਗ ਨਾਲ ਮਿਲਣਾ ਉਸਦੀ ਰਾਜਨੀਤੀ ਵਿਚ ਨਿਪੁੰਨਤਾ ਅਤੇ ਕੁਸ਼ਲਤਾ ਦਾ ਸਬੂਤ ਹੈ । ਓਹਦੇ 'ਦਪਿਲੋਮਓਟ' (ਕੂਟ ਨੀਤੀ ਵੇਤਾ) ਅਤੇ **'statesmanship'** (ਰਾਜ ਨੀਤੀ ਵੇਤਾ) ਹੋਣ ਦਾ ਕ੍ਰਿਸ਼ਮਾ ਹੈ । ਇਹ ਜੱਸਾ ਸਿੰਘ ਦੀ ਦੂਰ ਦ੍ਰਿਸ਼ਟਤਾ ਦਾ ਸਿੱਟਾ ਸੀ ਕਿ ਦੁਆਬੇ ਦਾ ਇਲਾਕਾ ਮੁਗ਼ਲਾਂ ਅਤੇ ਅਫ਼ਗਾਨਾ ਦੀ ਮਾਰ ਤੋਂ ਉਹਦੇ ਸਮੇਂ ਬਚਿਆ ਰਿਹਾ ਅਤੇ ਖਾਲਸੇ ਨੂੰ ਭੀੜਾਂ ਵੇਲੇ ਇਥੇ ਸਿਰ ਲੁਕਾਣ ਦੀ ਥਾਂ ਮਿਲਦੀ ਰਹੀ । ਜਿੰਨਾ ਚਿਰ ਅਦੀਨਾ ਬੇਗ ਤੇ ਉਹਦਾ ਪ੍ਰਭਾਵ ਕਾਇਮ ਰਿਹਾ, ਉਹ ਸਿੱਖਾਂ ਤੇ ਸਖਤੀ ਕਰਨਾਂ ਤਾਂ ਇਕ ਪਾਸੇ, ਉਨ੍ਹਾਂ ਤੋਂ ਦਬਦਾ ਰਿਹਾ । ਜਾਗੀਰਾਂ ਦਿੰਦਾ ਰਿਹਾ । ਇਥੋਂ ਤਕ ਕਿ ਉਹਨੇ ਸੋਢੀ ਵਡਭਾਗ ਸਿੰਘ ਨੂੰ ਇਕ ਵਾਰ ਕਿਹਾ ਕਿ ਮੈਨੂੰ ਮੋਨਾ ਜਾਂ ਸਹਿਧਾਰੀ ਸਿੱਖ ਬਣਾ ਲਓ । ਇਸ ਪ੍ਰਭਾਵ ਦੀ ਸ਼ਾਹਦੀ ਇਤਿਹਾਸ ਰੱਜ ਕੇ ਭਰਦਾ ਹੈ ।

## ਅਸਲੀਅਤ ਕੀ ਹੈ ?

ਡਾਕਟਰ ਹਰੀ ਰਾਮ ਗੁਪਤਾ ਹਿਸਟਰੀ ਆਫ ਦੀ ਸਿਖਸ (੧੭੩੯-੧੭੬੯) ਦੇ ਸਫਾ ੮ ਤੇ ਲਿਖਦਾ ਹੈ ਕਿ ਜੱਸਾ ਸਿੰਘ ਨੂੰ ਪੰਥ ਨੇ ਆਪਣਾ ਵਕੀਲ ਬਣਾ ਕੇ ਭੇਜਿਆ, ਜਦ ਕਿ ਜ਼ਕਰੀਆ ਖਾਨ, ਖਾਨ ਬਹਾਦੁਰ ਸੂਬਾ ਲਾਹੌਰ ਦੇ ਆਖਣ ਤੇ ਅਦੀਨਾ ਬੇਗ ਹਾਕਮ ਜਲੰਧਰ ਨੇ ੧੭੪੦ ਵਿਚ ਸਿੱਖਾਂ ਨੂੰ ਦੁਆਬਾ ਛੱਡ ਜਾਣ ਲਈ ਕਿਹਾ ।

**'The Sikhs on receiving these orders deputed Jassa Singh Thoka (afterwards known as Ramgarhia) as their Vakil to settle terms with Adina Beg Khan.'**

ਇਹ ਵਕਾਲਤ ਕਿਸ ਤਰ੍ਹਾਂ ਦੀ ਹੋਈ, ਦਾ ਉੱਤਰ ਬਾਬਾ ਪ੍ਰੇਮ ਸਿੰਘ ਕਰਤਾ 'ਖਾਲਸਾ ਰਾਜ ਦੇ ਉਸਰੀਏ' ਦੇ ਸ਼ਬਦਾਂ ਵਿਚ ਪੜ੍ਹਨ ਯੋਗ ਹੈ:-

'ਇਸ ਅਦੁੱਤੀ ਜ਼ਿਮੇਵਾਰੀ ਦੇ ਕੰਮ ਨੂੰ ਸਰਦਾਰ ਜੱਸਾ ਸਿੰਘ ਨੇ ਐਸੀ ਸੁਚੱਜਤਾ ਨਾਲ ਸਿਰੇ ਚਾੜ੍ਹਿਆ ਕਿ ਅਦੀਨਾ ਬੇਗ ਖਾਨ ਆਪ ਦੀ ਸਿਆਣਪ ਤੇ ਨੀਤੀ ਭਰੀ ਬੋਲ ਚਾਲ ਦੇ ਢੰਗ ਨੂੰ ਸੁਣ ਕੇ ਹੈਰਾਨ ਰਹਿ ਗਿਆ । ਨਵਾਬ ਪਰ ਆਪ ਦੀ ਸੁਘੜਤਾ ਦਾ ਐਨਾ ਪ੍ਰਭਾਵ ਪਿਆ ਕਿ ਉਸ ਨੇ ਸਰਦਾਰ ਜੱਸਾ ਸਿੰਘ ਨੂੰ ਆਖਿਆ ਕਿ ਜੇ ਆਪ ਸਣੇ ਆਪਣੇ ਸਵਾਰਾਂ ਦੇ ਸਾਡੇ ਨਾਲ ਮਿਲਕੇ ਰਹਿਣਾ ਚਾਹੋ ਤਾਂ ਆਪ ਨੂੰ ਆਪ ਦੀ ਇਛਾ ਅਨੁਸਾਰ ਜਾਗੀਰ ਦਿਤੀ ਜਾਏਗੀ । ਸਰਦਾਰ ਜੱਸਾ ਸਿੰਘ ਨੇ ਇਸ ਬਾਰੇ ਪੰਥ ਤੋਂ ਪ੍ਰਵਾਨਗੀ ਪ੍ਰਾਪਤ ਕਰਨ ਲਈ ਨਵਾਬ ਤੋਂ ਮੋਹਲਤ ਮੰਗੀ ਅਤੇ ਆ ਕੇ ਪੰਥ ਦੇ ਮੁਖੀਆਂ ਦੇ ਸਾਹਮਣੇ ਇਹ ਮਾਮਲਾ ਪੇਸ਼ ਕੀਤਾ । ਪੰਥਕ ਆਗੂਆਂ ਨੇ ਜਦ ਇਸ ਗੱਲ ਨੂੰ ਦੂਰ ਦ੍ਰਿਸ਼ਟੀ ਨਾਲ ਵਿਚਾਰਿਆ, ਤਾਂ ਇਸ ਵਿਚ ਪੰਥ ਲਈ ਸਭ ਤਰ੍ਹਾਂ ਲਾਭ ਹੀ ਲਾਭ ਦਿਸਿਆ ।'

ਇਹ ਲਾਭ ਪੰਥ ਨੂੰ ਕਿਵੇਂ ਪਹੁੰਚਾ, ਦਾ ਉੱਤਰ ਹਜ਼ਾਰਾ ਸਿੰਘ ਗੁਰਦਾਸਪੁਰੀ 'ਸਿੰਘ ਬਹਾਦਰ ਸ: ਜੱਸਾ ਸਿੰਘ ਰਾਮਗੜ੍ਹੀਆ' ਦੇ ਪੰਨਾ ੧੩ ਅਤੇ ੧੭ ਤੇ ਦਿੰਦਾ ਹੈ ਕਿ ਜ਼ਕਰੀਆ ਖਾਨ ਦੀ ਸਖਤੀ ਅਤੇ ਜਸਪਤ ਵਲੋਂ ਕੀਤੇ ਪਹਿਲੇ ਘਲੂ ਘਾਰੇ ਵੇਲੇ ਸਰਦਾਰ

ਜੱਸਾ ਸਿੰਘ ਨੇ ਸਿੰਘਾਂ ਨੂੰ ਦੁਆਬੇ ਵਿਚ ਸਿਰ ਲੁਕੋਣ ਜੋਗੇ ਕੀਤਾ ।

## ਕੁਸ਼ਲ ਸੈਨਾ ਨਾਇਕ

ਉਸ ਦੀ ਯੁੱਧ ਨੀਤੀ ਭੀ ਕਾਬਲਿ ਫਖਰ ਹੈ । ਉਹ ਦੁਸ਼ਮਨ ਦੀਆਂ ਚਾਲਾਂ ਨੂੰ ਸਮਝਣ ਵਾਲਾ ਅਤੇ ਯੁੱਧ ਵਿਦਿਆ ਤੋਂ ਹਰ ਤਰ੍ਹਾਂ ਜਾਣੂ ਸੀ । ਉਹ ਇਕ ਸੂਰਮਾ ਸਿਪਾਹੀ ਹੁੰਦਾ ਹੋਇਆ ਕਾਬਿਲ ਸਿਪਾਹ ਸਲਾਰ ਭੀ ਸੀ । ਉਸਨੇ ਕਈ ਪੰਥਕ ਸੰਗਰਾਮਾਂ ਵਿਚ ਜਿਥੇ ਖਾਲਸਾ ਫੌਜਾਂ ਦੀ ਅਗਵਾਈ ਕੀਤੀ, ਉਥੇ ਅਦੀਨਾ ਬੇਗ ਨੇ ਭੀ ਆਪ ਨੂੰ ਆਪਣੇ ਫੌਜੀ ਦਸਤਿਆਂ ਦੀ ਕਮਾਨ ਸਪੁਰਦ ਕੀਤੀ । ਸਈਅਦ ਮੁਹੰਮਦ ਲਤੀਫ 'ਹਿਸਟਰੀ ਆਫ ਦੀ ਪੰਜਾਬ' ਦੇ ਸਫੇ ੩੦੬ ਤੇ ਲਿਖਦਾ ਹੈ:-

"Jassa Singh with his two brothers fought on the side of Adina Beg Khan when that chief entered into hostilities with the Abdali King, Ahmed Shah and his gallantry was so conspicuous that Adina Beg gave him the command of his own troops, which at that time were chiefly Sikhs."

ਕਈ ਵਾਰ ਓਹਦੇ ਅਨੁਮਾਨ ਭਵਿਖ ਬਾਣੀ ਸਾਬਤ ਹੁੰਦੇ ਸਨ । ਜਦ ਪੰਜਾਬੋਂ ਬਾਹਰ ਦਿੱਲੀ ਦੇ ਨੇੜੇ ਹਾਂਸੀ ਹਿਸਾਰ ਲਾਗੇ ਇਹ ਆਪਣੀ ਫੌਜ ਨਾਲ ਕਿਸਮਤ ਅਜ਼ਮਾਈ ਕਰ ਰਿਹਾ ਸੀ, ਮਹਾਂ ਸਿੰਘ ਸੁਕਰਚੱਕੀਏ ਨੇ ਇਸਤੋਂ ਜੈ ਸਿੰਘ ਘਨੱਈਏ ਦੇ ਵਿਰੁੱਧ ਮਦਦ ਮੰਗੀ । ਗਿਆਨੀ ਗਿਆਨ ਸਿੰਘ 'ਰਾਜ ਖਾਲਸਾ' ਜਿਲਦ ਅੱਵਲ ਸਫਾ ੧੨ ਤੇ ਲਿਖਦਾ ਹੈ:-

"ਜੱਸਾ ਸਿੰਘ ਰਾਮਗੜ੍ਹੀਆ ਨੇ ਜੋ ਏਕ ਨਿਹਾਇਤ ਦੂਰ ਅੰਦੇਸ਼ ਔਰ ਤਜਰਬਾਕਾਰ ਆਦਮੀ ਥਾ, ਮਹਾਂ ਸਿੰਘ ਕੋ ਯਿਹ ਜਵਾਬ ਲਿਖਾ, 'ਮੁਝ ਕੋ ਤੁਮਹਾਰੀ ਮਦਦ ਕਰਨੇ ਮੇਂ ਕੋਈ ਉਜ਼ਰ ਨਹੀਂ, ਗਰ ਜਬ ਜੈ ਸਿੰਘ ਮਗਲੂਬ ਹੋ ਜਾਏਗਾ, ਤੋ ਵੋਹ ਅਪਨੀ ਪੋਤੀ, ਗੁਰਬਖਸ਼ ਸਿੰਘ ਕੀ ਲੜਕੀ ਕਾ ਨਾਤਾ, ਤੁਮਹਾਰੇ ਲੜਕੇ ਕੋ ਦੇਕਰ ਔਰ ਰਾਜਾ ਕਟੋਚੀਆ ਕੋ ਕਾਂਗੜਾ ਕਾ ਕਿਲਾ ਵਾਪਸ ਕਰਕੇ ਤੁਮ ਸੇ ਸੁਲਹ ਕਰ ਲੇਗਾ । ਉਸ ਵਕਤ ਤੁਮ ਸਭ ਅਪਨੇ ਅਹਿਦ ਸੇ ਫਿਰ ਕਰ ਮੇਰੇ ਖਿਲਾਫ ਹੋ ਜਾਓਗੇ ।"

ਇਤਿਹਾਸ ਇਸ ਭਵਿਖ ਬਾਣੀ ਤੇ ਅੱਖਰ ਅੱਖਰ ਸਹੀ ਵਰਤਾਰਾ ਹੋਣ ਤੋਂ ਸਿਰ ਨਹੀਂ ਫੇਰ ਸਕਦਾ ।

## ਰਾਜਨੀਤੀ ਅਤੇ ਕੂਟਲਨੀਤੀ

ਸ: ਜੱਸਾ ਸਿੰਘ ਸਮੇਂ ਦੀ ਨਬਜ਼ ਪਛਾਨਣ ਵਾਲਾ ਸਿਆਸਤਦਾਨ ਸੀ । ਜਿਥੇ ਉਹ ਪੰਜਾਬ ਦੀ ਸਿੱਖ, ਮੁਗ਼ਲ ਅਤੇ ਅਫਗ਼ਾਨ ਸਿਆਸਤ ਦੀ ਸ਼ਤਰੰਜ ਦਾ ਖਿਡਾਰੀ ਸੀ, ਉਥੇ ਉਹ ਪੰਜਾਬੋਂ ਬਾਹਰ ਦੇ ਰਾਜਸੀ ਮਾਮਲਿਆਂ ਦਾ ਭੀ ਧਿਆਨ ਰੱਖਦਾ ਸੀ । ਹਰੀ ਰਾਮ ਗੁਪਤਾ ਨੇ ਵਜ਼ੀਰ ਨਜਫ ਖਾਂ ਅਤੇ ਰਾਮ ਪੁਰ ਦੇ ਨਵਾਬ ਗ਼ੁਲਾਮ ਮੁਹੰਮਦ ਰੁਹੇਲਾ ਦੇ ਨਾਂ ਲਿਖੀਆਂ ਚਿੱਠੀਆਂ ਦਾ ਜ਼ਿਕਰ ਕੀਤਾ ਹੈ । ਇਸ ਤੋਂ ਬਿਨਾਂ ਨਵੀਂ ਉਗ ਰਹੀ ਅੰਗਰੇਜ਼ ਤਾਕਤ ਤੋਂ ਅਨਜਾਣ ਨਹੀਂ ਸੀ । ਓਹਨੇ ੧੭੯੭ ਦੇ ਸ਼ੁਰੂ ਵਿਚ ਜਦ ਸ਼ਾਹ ਜ਼ਮਾਨ ਨੇ ਕਾਬਲ ਵਲ ਪਿੱਠ ਮੋੜੀ, ਗਵਰਨਰ ਜਨਰਲ ਨੂੰ ਇਸ ਘਟਨਾ ਸਬੰਧੀ ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟ ਕੀਤੇ:-

"ਜਦ ਤੋਂ ਮੈਨੂੰ ਹਰ ਦਰਜੇ ਦੇ ਲੋਕਾਂ ਕੋਲੋਂ ਅੰਗਰੇਜ਼ਾਂ ਦੀਆਂ ਉਚੀਆਂ ਤੇ ਆਦਰਯੋਗ ਖੂਬੀਆਂ ਦਾ ਪਤਾ ਲੱਗਾ, ਮੈਂ ਮਿਸਟਰ ਲਮਸਡਨ ਨਾਲ ਖਤ ਪੱਤਰ ਦੁਆਰਾ ਮਿਤ੍ਰਤਾ ਪਾਉਣ ਲਈ ਯਤਨ ਕਰ ਰਿਹਾ ਹਾਂ । ਮੈਨੂੰ ਆਪ ਦੇ ਲਖਨਊ ਆਉਣ ਬਾਬਤ ਸੁਣਕੇ ਬੜੀ ਖੁਸ਼ੀ ਤੇ ਤਸੱਲੀ ਹੋਈ ਹੈ । ਇਕ ਬੁਧੀਵਾਨ ਮਨੁੱਖ ਉਸ ਟੇਢੀ ਤਲਵਾਰ ਵਾਂਗ ਹੈ ਜਿਸਤੇ ਕੋਈ ਵਾਰ ਨਹੀਂ ਕਰ ਸਕਦਾ । ਪਿਛੇ ਜਿਹੇ ਅਫਗ਼ਾਨ ਆਪਣੇ ਮਨ ਕਈ ਤਰ੍ਹਾਂ ਦੀਆਂ ਉਚੀਆਂ ਪਰ ਫੋਕੀਆਂ ਖਾਹਿਸ਼ਾਂ ਲੈ ਕੇ ਹਿੰਦੁਸਤਾਨ ਵਲ ਆਏ ਅਤੇ ਲਾਹੌਰ ਪੁੱਜੇ । ਭਾਵੇਂ ਇਨ੍ਹਾਂ ਸਾਡਾ ਕੁਝ ਵੀ ਵਿਗਾੜ ਨਹੀਂ ਸੀ ਸਕਣਾ, ਪਰ ਫੇਰ ਭੀ ਸ਼ੇਖ ਸਾਅਦੀ ਦੇ ਕਥਨ ਅਨੁਸਾਰ 'ਇਹ ਨਾ ਸਮਝ ਕਿ ਜੰਗਲ ਖਾਲੀ ਹੋਵੇਗਾ, ਸ਼ਾਇਦ ਚਿਤਰਾ ਸੁਤਾ ਪਿਆ ਹੋਵੇ'-ਖਾਲਸਾ ਜੀ ਨੇ ਤਾਬੜ ਤੋੜ ਓਨ੍ਹਾਂ ਦਾ ਸਾਹਮਣਾ ਕਰਨ ਦੇ ਤਿਆਰੇ ਕਰ ਲਏ । ਜੇ ਸਾਰਿਆਂ ਦੀ ਮਿਲਵਰਤਨ ਹੋ ਜਾਂਦੀ, ਤਾਂ ਪੱਕੀ ਗੱਲ ਸੀ ਕਿ ਦੁਸ਼ਮਨ ਨੂੰ ਵਤਨੋਂ ਕੱਢ ਦੇਣਾ ਕੋਈ ਬੜੀ ਗੱਲ ਨਹੀਂ ਸੀ । ਇਨ੍ਹਾਂ ਸਾਰੀਆਂ ਗੱਲਾਂ ਤੇ ਵਧੇਰਾ ਚਾਨਣਾ ਘਾਸੀ ਸਿੰਘ ਦੀਆਂ ਅਰਜ਼ ਦਾਸ਼ਤਾਂ ਦੁਆਰਾ ਪਵੇਗਾ । ਕ੍ਰਿਪਾ ਕਰਕੇ ਆਪਣੇ ਵਿਚਾਰ ਇਸ ਮਾਮਲੇ ਵਿਚ ਪ੍ਰਗਟ ਕਰਨ ਦੀ ਖੇਚਲ ਕਰੋ ।"

(Imperial Records, Political Proceedings, 4th September 1797, no. 38)

ਇਸ ਸੂਝ ਤੇ ਸੁਭਾਓ ਭਰੇ ਖਤ ਦਾ ਉਤਰ ਇਉਂ ਦਿਤਾ ਗਿਆ:-

"ਤੁਹਾਡਾ ਖਤ ੭ ਅਪਰੈਲ ੧੭੯੭ ਨੂੰ ਪੁੱਜਾ । ਮੈਨੂੰ ਅਪਾਰ ਪ੍ਰਸੰਨਤਾ ਹੋਈ । ਜੋ ਕੁਝ ਤੁਸਾਂ ਜ਼ਮਾਨ ਸ਼ਾਹ ਬਾਰੇ ਲਿਖਿਆ ਹੈ, ਉਸ ਤੋਂ ਤੁਹਾਡੀ ਦੂਰ ਦ੍ਰਿਸ਼ਟਤਾ ਅਤੇ ਦਾਨਾਈ ਪ੍ਰਗਟ ਹੁੰਦੀ ਹੈ । ਮੈਨੂੰ ਪਤਾ ਲੱਗਾ ਹੈ ਕਿ ਸ਼ਾਹ ਨੂੰ ਆਪਣੀਆਂ ਫੌਜਾਂ ਕੰਧਾਰ ਵਲ ਲੈ ਜਾਣ ਵਲ ਮਜਬੂਰ ਹੋਣਾ ਪਿਆ । ਹੁਣ ਉਹਦੇ ਲਾਹੌਰ ਵਲ ਮੁੜ ਆਉਣ ਦੀ ਘੱਟ ਹੀ ਸੰਭਾਵਨਾ ਹੋਣ ਦੀ ਆਸ ਰੱਖੀ ਜਾ ਸਕਦੀ ਹੈ, ਪ੍ਰੰਤੂ ਜੇ ਤੁਹਾਨੂੰ ਇਸ ਦੇ ਉਲਟ ਕੋਈ ਖਬਰ ਮਿਲੀ ਹੋਵੇ ਤਾਂ ਮੈਨੂੰ ਯਕੀਨ ਹੈ ਕਿ ਤੁਸੀਂ ਮੈਨੂੰ ਉਸ ਤੋਂ ਸੂਚਿਤ ਕਰੋਗੇ, ਤਾਂਕਿ ਯਥਾ ਯੋਗ ਪ੍ਰਬੰਧ ਕੀਤੇ ਜਾਣ ।"

[History of the Sikhs, 1769-1799, Trans-Sutlej, by H.R.Gupta. page 84]

## ਜਾਨ ਕੰਪਨੀ ਨਾਲ ਸੰਪਰਕ

ਸ: ਜੱਸਾ ਸਿੰਘ ਰਾਮਗੜ੍ਹੀਆ ਨਿਰਸੰਦੇਹ ਅਠਾਰਵੀਂ ਸਦੀ ਦਾ ਇਕ ਸੂਝਵਾਨ ਸੈਨਾ ਨਾਇਕ ਸੀ । ਉਹਦਾ ਉਸ ਸਮੇਂ ਦੀ ਅੰਗਰੇਜ਼ੀ ਸਿਆਸਤ ਨੂੰ ਭਾਂਪਣ ਦਾ ਯਤਨ ਉਹਦੇ ਪੂਰਨ ਕੂਟਨੀਤੀਵਾਨ ਹੋਣ ਦਾ ਅਕੱਟ ਸਬੂਤ ਹੈ । ਉਹਦਾ ਲਖਨਊ ਦੇ ਰੈਜ਼ੀਡੈਂਟ ਜਾਨ ਲਮਸਡਨ ਤਕ ਅਪੜਨਾ ਅਤੇ ਗਵਰਨਰ ਜਨਰਲ ਤੋਂ 'What you have written on the subject of Zaman Shah is a proof of your foresight and wisdom.' ਅਖਵਾਉਣਾ ਓਹਦਾ ਹੀ ਕੰਮ ਸੀ । ਉਪਰਲੇ ਹਵਾਲੇ ਇਤਿਹਾਸ ਦਾ ਪਾਠਕ ਰਾਏ ਸਿੰਘ ਭੰਗੀ ਦੀ ਚਿੱਠੀ ਅਤੇ ਗਵਰਨਰ ਜਨਰਲ ਦਾ ਉੱਤਰ ਜੱਸਾ ਸਿੰਘ ਦੀ ਖਤੋ ਖਤਾਵਤ ਨਾਲ ਮੇਲ ਕੇ ਇਸ ਸਿੱਟੇ ਤੇ ਪੁਜੇਗਾ ਕਿ ਰਾਏ ਸਿੰਘ ਦਾ ਲਹਿਜਾ ਆਜਿਜ਼ਾਨਾ ਅਤੇ ਖੁਸ਼ਾਮਦੀ ਜਿਹਾ ਹੈ । ਗਵਰਨਰ ਜਨਰਲ ਦਾ ਉਤਰ ਭੀ ਗਲੋਂ ਉਲ੍ਹਾਮਾਂ ਲਾਹੁਣ ਵਾਲੀ ਗੱਲ ਹੀ ਜਾਪਦੀ ਹੈ । ਜਿਸਨੂੰ ਗਵਰਨਰ ਜਨਰਲ ਨੇ ਜਾਣ ਬੁਝ ਕੇ ਰੋਕਿਆ ਹੋਇਆ ਹੈ:-

'....I have delayed to reply to it and it is now only necessary to congratulate you on the removal of all apprehension of an invasion by him.'

## ਰਾਜ ਅਤੇ ਸੈਨਾਂ

ਇਸ ਅਪੂਰਵ ਯੋਗਤਾ ਦਾ ਸਦਕਾ ਕਿ ਬਿਆਸਾ ਦੇ ਕੰਢਿਆਂ ਦੇ ਇਲਾਕੇ ਤੋਂ ਬਿਨਾਂ ਉਸਨੇ ਮਿਆਣੀ, ਸਰੀਂਹ, ਉੜਮੁੜ, ਟਾਂਡਾ, ਮੇਘੋਵਾਲ, ਮੁਕੰਦਪੁਰ, ਜ਼ਹੂਰਾ, ਦਬਵਨ, ਮਰਲਾ, ਸਾਹਰੀ, ਮਨੀਵਾਲ ਆਦਿ ਦੇ ਪਰਗਣੇ ਆਪਣੇ ਤਹਿਤ ਕੀਤੇ । ਇਨ੍ਹਾਂ ਦੀ ਆਮਦਨ ਦਸ ਲੱਖ ਸਾਲਨਾ ਸੀ । ਅੰਗਰੇਜ਼ਾਂ ਦੇ ਅੰਦਾਜ਼ੇ ਅਨੁਸਾਰ ਉਸਦੀ ਫੌਜ ਦੇ ੩੦੦੦ ਜਵਾਨ ਸਨ । ਇਹਦੇ ਤਿੰਨ ਭਰਾ ਕੜੀ ਵਰਗੇ ਜਵਾਨ ਅਤੇ ਰਾਠ ਸੂਰਮੇ ਸਨ । ਇਨ੍ਹਾਂ ਰਲ ਕੇ ਇਕ ਦਿਨ ਵਿਚ ਕਾਂਗੜਾ ਫਤਹਿ ਕੀਤਾ ਸੀ।

## ਸਿੰਘਾਂਵਿਲੋਕਨ

ਇਤਿਹਾਸ ਕਦੀ ਮੁਕੰਮਲ ਨਹੀਂ ਹੁੰਦਾ । ਨਵੀਂ ਖੋਜ ਦੀ ਰੌਸ਼ਨੀ ਵਿਚ ਕਈ ਪੁਰਾਣੀਆਂ ਰਵਾਇਤਾਂ ਅਤੇ ਸਚਾਈਆਂ ਧੁੰਦਲੀਆਂ ਜਾਪਣ ਲੱਗ ਪੈਂਦੀਆਂ ਹਨ । ਪ੍ਰਾਚੀਨ ਇਤਿਹਾਸ, ਖਾਸ ਕਰਕੇ ਬੰਦਾ ਬਹਾਦਰ ਅਤੇ ਮਹਾਰਾਜਾ ਰਣਜੀਤ ਸਿੰਘ ਤੱਕ ਦੇ ਸਮੇਂ ਦਾ ਬਹੁਤ ਕਰਕੇ ਰਵਾਇਤਾਂ ਆਸਰੇ ਹੀ ਲਿਖਿਆ ਗਿਆ ਮਿਲਦਾ ਹੈ, ਜਿਵੇਂ ਕਿ ਪ੍ਰਾਚੀਨ ਪੰਥ ਪ੍ਰਕਾਸ਼ । ਭਾਵੇਂ ਰਵਾਇਤਾਂ ਭੀ ਸੁਟ ਪਾਉਣ ਵਾਲੀਆਂ ਨਹੀਂ ਹੁੰਦੀਆਂ । ਨਵੀਂ ਖੋਜ, ਪੁਰਾਣੇ ਇਤਿਹਾਸ ਅਤੇ ਰਵਾਇਤਾਂ ਦੇ ਚਾਨਣ ਵਿਚ ਇਹ ਆਖਿਆ ਜਾ ਸਕਦਾ ਹੈ ਕਿ ਜੱਸਾ ਸਿੰਘ ਰਾਮਗੜ੍ਹੀਆ ਦੀ ਉੱਚੀ ਸੁੱਚੀ ਸ਼ਕਸੀਅਤ ਨੇ 'ਅਕਾਲ ਪੁਰਖ ਦੇ ਸੇਵਕ' ਜਿਵੇਂ ਕਿ ਮਿਸਲਾਂ ਦੇ ਸਮੇਂ ਸਿੰਘ ਆਪਣੇ ਆਪ ਨੂੰ ਸਮਝਦੇ ਸਨ (ਦੇਖੋ ਰਾਏ ਸਿੰਘ ਭੰਗੀ ਦਾ ਗਵਰਨਰ ਜਨਰਲ ਦੇ ਨਾਮ ਖਤ) ਦੀ ਹੈਸੀਅਤ ਵਿਚ ਪੰਥ ਦੀ ਹੋਲੀ ਵਿਚ ਚੋਖਾ ਹਿਸਾ ਪਾਇਆ । 'ਰਾਮਗੜ੍ਹੀਆ' ਸ਼ਬਦ ਆਪਣੇ ਅੰਦਰ ਉਹ ਇਤਿਹਾਸਕ ਮਹਾਨਤਾ ਭਰੀ ਖਿੱਚ ਰਖਦਾ ਹੈ ਕਿ ਇਸਦੇ ਉਚਾਰਨ ਕਰਨ ਨਾਲ ਅਸੀਂ ਉਨ੍ਹਾਂ ਸਿਰ ਧੜ ਦੀਆਂ ਬਾਜ਼ੀਆਂ ਲਾਣ ਵਾਲੇ ਕਾਲੇ ਅਤੇ ਭਿਆਨਕ ਸਮਿਆਂ ਵਿਚ ਪੁੱਜਦੇ ਹਾਂ ਜਦ ਕਿ ਸਿੰਘ ਬਣਨਾ, ਸਦਵਾਣਾ ਅਤੇ ਹੋਣ ਦਾ ਸ਼ੌਕੀ ਹੋਣਾ ਮੌਤ ਨੂੰ ਸੱਦਾ ਦੇਣਾ ਸੀ । ਉਸ ਸਮੇਂ ਦੀ ਮੁਗ਼ਲ, ਮਰਾਠਾ, ਅਫਗ਼ਾਨ ਅਤੇ ਅੰਗਰੇਜ਼ ਸਿਆਸਤ ਦੀ ਰਸਾ ਕਸ਼ੀ ਵਿਚ ਹਿੱਸਾ ਲੈਣਾ ਜਣੇ ਖਣੇ ਦਾ ਕੰਮ ਨਹੀਂ ਸੀ । ਇਹ ਜੱਸਾ ਸਿੰਘ ਰਾਮਗੜ੍ਹੀਏ ਦਾ ਹੀ ਕੰਮ ਸੀ ਕਿ ਉਸਨੇ ਸਾਰੀ ਉਮਰ ਅਪਣੀ ਧਾਰਮਿਕ, ਸਿਆਸੀ ਅਤੇ ਸੈਨਿਕ ਉੱਚਤਾ ਨੂੰ ਇਕ ਰਸ ਕਾਇਮ ਰੱਖਿਆ । ਅਠਾਰਵੀ ਸਦੀ ਦੇ ਪੰਜਾਬ ਦੇ ਇਤਿਹਾਸ ਚੋਂ ਉਸਦਾ ਨਾਮ ਕਿਸੇ ਗੱਲ ਨਾਲ ਵੀ ਕੱਢਿਆ ਨਹੀਂ ਜਾ ਸਕੇਗਾ, ਜਿਸਨੇ ਦੋਹਾਂ ਘਲੂ ਘਾਰਿਆਂ ਚੋਂ ਲੰਘ ਕੇ 'ਹਲੀਮੀ ਰਾਜ' ਦੀਆਂ ਨੀਹਾਂ ਭਰੀਆਂ ।

ਪਰ ਸਾਨੂੰ ਇਕ ਗੱਲ ਨਹੀਂ ਭੁੱਲ ਜਾਣੀ ਚਾਹੀਦੀ ਕਿ ਇਤਿਹਾਸਕ ਸਚਾਈਆਂ ਨੂੰ ਆਪਣੇ ਮੰਤਵ ਲਈ, ਭਾਵੇਂ ਉਹ ਕਿੱਡਾ ਉੱਚਾ ਕਿਉਂ ਨਾ ਹੋਵੇ, ਮੋੜਨਾ ਅਗਲੇ ਇਤਿਹਾਸਕਾਰਾਂ ਅਤੇ ਖੋਜੀਆਂ ਨੂੰ ਕੁਰਾਹੇ ਪਾ ਸਕਦਾ ਹੈ, ਜਿਵੇਂ ਕਿ ਕਰਮ ਸਿੰਘ ਨੂੰ । ਪਤਾ ਨਹੀਂ ਉਸਨੇ ਕਿਹੜੇ ਲਿਖਾਰੀਆਂ ਦੀ ਕਿਰਪਾ ਨਾਲ ਜੱਸਾ ਸਿੰਘ ਦੇ ਪੰਥ ਨਾਲ ਰੁੱਸਣ ਦੀ ਥੀਊਰੀ ਕਾਇਮ ਕੀਤੀ, ਜਿਸ ਨੂੰ ਸਾਡੇ ਨਵੇਂ ਇਤਿਹਾਸ ਖੋਜੀ ਅਤੇ ਇਤਿਹਾਸ ਲੇਖਕ ਅਪਣਾਈ ਜਾ ਰਹੇ ਹਨ । ਗੁਪਤਾ ਉਨ੍ਹਾਂ ਦੇ ਟਾਕਰੇ ਤੇ ਕੋਈ ਹੌਲਾ ਨਹੀਂ ਜੋ ਉਕਤ ਅਨਹੋਏ ਦੋਸ਼ ਨੂੰ ਨਹੀਂ ਮੰਨਦਾ । ਜੇ ਜੱਸਾ ਸਿੰਘ ਰਾਮਗੜ੍ਹੀਏ ਦੀ ਇਤਿਹਾਸਕ ਸ਼ਕਸੀਅਤ ਨੂੰ ਬੇਦਾਗ਼ ਰੱਖਣਾ ਮਨਜ਼ੂਰ ਹੈ ਤਾਂ ਇਤਿਹਾਸਕ ਲੜੀਆਂ ਨੂੰ ਮੇਲ ਕੇ ਉਹਦੀ ਜੀਵਨੀ ਲਿਖਣੀ ਚਾਹੀਦੀ ਹੈ, ਨਾ ਕਿ ਐਂਵੇ ਸੁਣੀਆਂ ਸੁਣਾਈਆਂ ਰਿਵਾਇਤਾਂ ਅਤੇ ਮਨੌਤਾਂ ਆਸਰੇ । ਹਜ਼ਾਰਾ ਸਿੰਘ ਗੁਰਦਾਸਪੁਰੀ ਨੇ ਇਸ ਪਾਸੇ ਚੰਗੀ ਅਗਵਾਈ ਕੀਤੀ ਹੈ । ਪਰ ਉਸਨੂੰ ਗੁਪਤਾ ਦੇ ਸਿੱਖ ਇਤਿਹਾਸ ਦੀਆਂ ਪਿਛਲੀਆਂ ਦੋ ਸੈਂਚੀਆਂ ਦੀ ਖਬਰ ਸ਼ਾਇਦ ਨਹੀਂ ਮਿਲ ਸਕੀ ।

## ਸਿੱਟਾ

ਹੋਰ ਗੱਲਾਂ ਨੂੰ ਪਿਛੇ ਪਾ ਕੇ ਇਹ ਨਿਝੱਕ ਆਖਿਆ ਜਾ ਸਕਦਾ ਹੈ ਕਿ ਉਹ ਅਠਾਰਵੀਂ ਸਦੀ ਦੇ ਪੰਜਾਬ ਦਾ ਧਾਰਮਿਕ ਆਗੂ, ਕੁਸ਼ਲ ਸੈਨਾ ਨਾਇਕ ਤੇ ਪ੍ਰਸਿੱਧ ਮਿਸਲਦਾਰ ਹੋਣ ਦੇ ਨਾਲ ਨਾਲ ਇਕ ਉਚੇ ਪਾਏ ਦਾ ਸਿਆਸਤਦਾਨ ਭੀ ਸੀ, ਜਿਹੜੀ ਗੱਲ ਕਿ ਅਸੀਂ ਅੰਨ੍ਹੀ ਸ਼ਰਧਾ ਵਿਚਾਲੇ ਭੁੱਲ ਜਾਂਦੇ ਹਾਂ ।

# ਰਾਮਗੜ੍ਹੀਆਂ ਦੀ ਜੱਦ
# ਗੋਤਾਂ ਦਾ ਨਿਰਨਾ

ਰਾਮਗੜ੍ਹੀਆਂ ਦੀ ਜੱਦ ਤੇ ਜ਼ਾਤ ਗੋਤ ਜੱਟਾਂ ਤੇ ਰਾਜਪੂਤਾਂ ਨਾਲ ਮਿਲਦੇ ਹਨ । ਰਾਜਪੂਤਾਂ ਦੇ ਛੱਤੀ ਘਰਾਣਿਆਂ ਦੀ ਤਕਸ਼ਕ ਲੜੀ ਨਾਲ ਇਹ ਮੇਲ ਖਾਂਦੇ ਹਨ । ਤਕਸ਼ਕ ਤੇ ਜੇਟੀ ਦੋਹਾਂ ਹਮਪੱਲਾਂ ਕੌਮਾਂ ਨੇ ਰਾਮਗੜ੍ਹੀਆਂ ਤੇ ਜੱਟਾਂ ਦੀ ਜੱਦ ਬਣਾਈ । ਮਹਾਰਾਜਾ ਪ੍ਰਿਥਵੀ ਰਾਜ ਚੌਹਾਨ ਦਾ ਵਜ਼ੀਰ ਕੇਮਾਸ ਤੇ ਜੰਗੀ-ਲਾਟ ਖਾਂਡੇ ਰਾਇ ਤਕਸ਼ਕ ਲੜੀ ਵਿਚੋਂ ਤੇ ਰਾਮਗੜ੍ਹੀਆਂ ਦੇ ਪਿਤਾ ਪਿਤਾਮਾ ਸਨ ।

ਬਾਬਾ ਟਹਿਲ ਸਿੰਘ ਨਾਰੂ ਨੇ ਵੇਦ, ਸਿਮਰਤੀਆਂ, ਸ੍ਰੀ ਮਦ ਭਾਗਵਤ, ਹੋਰ ਸ਼ਾਸਤਰਾਂ ਤੇ ਅੰਗਰੇਜ਼ ਵਿਦਵਾਨਾਂ ਦੀਆਂ ਲਿਖਤਾਂ ਤੋਂ ਰਾਮਗੜ੍ਹੀਆਂ ਦੇ ਗੋਤਰਾਂ ਦਾ ਨਿਰਨਾ ਕੀਤਾ ਹੈ । ਪਿੰਡ ਜੇਠੂਵਾਲ ਜ਼ਿਲਾ ਅੰਮ੍ਰਿਤਸਰ ਦੇ ਬੰਦੋਬਸਤ ਦੀ ਨਕਲ ਤੋਂ ਮਿਸਲ "ਰਾਮਗੜ੍ਹੀਆਂ" ਪੁਰ ਭੀ ਰੌਸ਼ਨੀ ਪੈਂਦੀ ਹੈ । ਬਾਬਾ ਜੀ ਸੰਸਕ੍ਰਿਤ ਦੇ ਮਹਾਂ ਵਿਦਵਾਨ ਸਨ ਤੇ ਉਨ੍ਹਾਂ ਦੀ ਉਮਰ ਵੱਧੀ ਖੋਜ ਦਾ ਨਿਚੋੜ ਹੇਠਾਂ ਦਿੱਤਾ ਜਾਂਦਾ ਹੈ:-

## ਨਕਲ ਮਿਸਲ ਬੰਦੋਬਸਤ ੧੯੬੫ ਈ :

ਕੈਫੀਅਤ ਵਜਹ ਤਸਮੀਆਹ ਗਾਉਂ ਮੁੰਦਰਜਾ ਜ਼ੈਲ ਸ਼ਿਜਰਾ ਨਸਬ ਬੰਦੋਬਸਤ ਸੰਨ ੧੯੬੫, ਮੌਜਾ ਜੇਠੂਵਾਲ ਤਹਸੀਲ ਵਾ ਜ਼ਿਲਾ ਅੰਮ੍ਰਿਤਸਰ, ਹਮ ਜੁਮਲਾ ਮਾਲਕਾਨ ਬਤੌਰ ਇਕਰਾਰ ਵਾ ਅਮਲ ਸਹੀ ਕੈਫੀਅਤ ਸ਼ਿਜਰਤ ਨਸਬ ਅਪਨੇ ਗਾਓਂ ਕੇ ਬਦਫਾਤ ਜ਼ੈਲ ਲਿਖਾਤੇ ਹੈਂ । ਦਫਾ ਅੱਵਲ ਬਿਨਾਇ ਆਬਾਦੀ ਸੰਨ ੧੯੧੬ ਜਿਸਕੋ ਏਕ ਸਦ ਪਾਂਚ ਬਰਸ ਗੁਜ਼ਰੇ ਹੈਂ ।<br>
ਬੂੜਾ ਸਿੰਘ, ਜੱਟ, ਗੋਤ ਸਰਾਏ;<br>
ਧਰਮ ਸਿੰਘ, ਜੱਟ, ਗੋਤ ਔਲਖ;<br>
ਲਭੂ ਸਿੰਘ, ਜੱਟ, ਗੋਤ ਜੌਹਲ;<br>
ਮਿਤ ਸਿੰਘ, ਜੱਟ, ਗੋਤ ਦੇਉ;<br>
ਬਘੇਲ ਸਿੰਘ, ਜੱਟ, ਗੋਤ ਡਿਹਲੋਂ ।

ਸਰਦਾਰਾਨ ਰਾਮਗੜ੍ਹੀਆਂ ਕੀ ਕੌਮ ਮੇਂ ਸੇ ਥੇ । ਇਸ ਥੇਹ ਮਾਰੂਫ ਜੇਠੂਵਾਲ ਪਰ ਕਬਜ਼ਾ ਕਰਕੇ ਬਾ ਦਸਤੂਰ ਨਾਮ ਰੱਖਾ । ਤਬ ਸੇ ਆਬਾਦ ਹੈ । ਵੈਰਾਨ ਨਹੀਂ ਹੂਆ । ਔਰ ਥੇਹ ਸਾਬਕਾ ਸ਼ਾਮਲਾਤ ਦੇਹ ਮੌਜੂਦ ਹੈ ।

## ਜੱਟ ਰਾਮਗੜ੍ਹੀਏ:

ਅਉਲਖ, ਆਸਲ, ਆਸੀ, ਅਉਗਰ, ਅਉਜਲੇ, ਅੜੀ, ਬਬਰ, ਬਬਰਾਉ, ਬੱਲ, ਬਾ, ਬਾਜਵਾ, ਬਰਹਾਲ, ਬੌਰਾ, ਬੈਂਸ, ਬੱਸਨ, ਬੱਧਨ, ਬੋਹਰ, ਬੁੱਟਰ, ਬਸਰਾਇ, ਬਾਠ, ਭੁੱਲਰ, ਚਾਨੀ, ਚੱਠਾ, ਚੰਨਨ ਜਾਂ ਚੰਦਨ, ਚੱਗਰ, ਚਾਹਲ, ਚੁਗਤਾ, ਦੇਉਲ, ਧੰਦਲ ਜਾਂ ਧੰਜਲ, ਗਿੱਲ, ਗੋਸਲ, ਗਾਂਧੀ, ਗੋਰਾ, ਗੋਰਾਇਆ, ਘੁੰਮਣ, ਗਦ, ਰਾਇ, ਹੁੰਜਣ, ਹੰਜਰਾਇ, ਹੰਸ, ਕੁੰਜ, ਜਹਕਰ, ਜੱਬਤ ਜਾਂ ਜੱਬਲ, ਜਾਜ, ਕਾਹਲੋਂ, ਖਰਲ, ਕਲਸੀ, ਕੱਲ੍ਹਾ, ਕੰਗ, ਲੇਹਲ, ਮਾਹਲ, ਮਾਨ, ਮੂਲਾ, ਮਸਨ, ਮਟ, ਮਮਰਾਇ, ਮੱਟੂ, ਨਾਗਰੀ, ਨੋਲ, ਨੇਉਲ, ਉਭੀ, ਪਾਂਧੀ, ਪੰਨੂ, ਰਿਹਾਨ, ਰੰਧਾਵਾ, ਰਿਆੜ, ਰਣ, ਰਪਾਲ, ਰੰਜੋਹ, ਰੋਖੇ, ਸੋਹਲ, ਸਿੱਧੂ, ਸਤਯਾਰ, ਸਾਂਡਲ, ਸੰਡਿਆਲਾ, ਸੈਂਹਭੀ, ਸਘਰਾ, ਸੰਧੂ, ਸੁਰਾ, ਸਯਾਨ, ਸੇਖੂ, ਸਰਵੀਏ, ਸੱਗੂ, ਸੰਗੇ, ਸੌਂਧ, ਸੋਂਧੀ, ਸਮਰਾਇ, ਸੋਈ, ਸਹੋਤੇ, ਸਿਪਰੇ, ਸਗਰਾਰ, ਸਰਾਏ, ਢਿਲੋਂ, ਤੂਰ, ਤਤਲਾ, ਉੱਪਲ, ਵਸੀਰ, ਵਿਰਕ, ਵਾਹੜੇ ਜਾਂ ਬਾਹੜੇ, ਵਰਯਾਹ, ਵਾਰਨੇ, ਧਾਰੀਵਾਲ, ਧਰਿ, ਲੇਲ, ਖੋਖਰ, ਰੈਣੂ, ਸੋਗੀ, ਕਲੇਰ, ਉਸਾਨ, ਭੂਏ, ਡਿਹਲੋਂ, ਭੁਜਯਾ, ਭੁਨ, ਝੀਤੇ, ਵਿਲਖੂ, ਜੰਡੂ ।

## ਰਾਜਪੂਤ ਰਾਮਗੜ੍ਹੀਏ:

ਅਸਯਾਲ, ਆਵਾਨ, ਬਰੋਯਾਹ, ਬਰਹਾਲ, ਬਾਹਲ, ਭਾਉ, ਬਾਊਹਾਲ, ਭੱਟੀ, ਚਾਨੀ, ਚਾਂਦਲੇ, ਚੌਹਾਨ, ਧੀਰ, ਧੱਮ, ਗਹੋਤਰਾ, ਹਰਦੰਦ, ਜੰਜੂਹਾ, ਜਸਵਾਲ, ਜੱਗੀ, ਜਮਵਾਲ, ਜੋਧ, ਖੋਖਰ, ਕਨੈਤ, ਕੌਂਡਲ, ਲਾਲੋਤਰਾ, ਲਖਨਪਾਲ, ਲੱਡੂ, ਭਾਰਜ, ਲਾਖੇਰਾ, ਮਲੋਤਰਾ, ਮਿਨਹਾਸ, ਮਨਕੂ, ਮਾਹਰਾ, ਨਾਰੂ, ਨੂਰ, ਪੂਨੀ, ਪਠਾਨੀਏ, ਰਨੋਤਰੇ, ਸੋਧਨ, ਸੰਗਰਾਓ, ਸੁਹਲੈਰੀਆ, ਸੰਘਾ, ਤੂਰ, ਵਿਰਦੀ, ਸਮਯਾਲ, ਸਲੈਚ, ਨਾਗੀ, ਘੋੜੇਵਾ, ਭਮਰਾ, ਡਲੂ, ਮਾਊ, ਬਾਊਗਲ ਜਾਂ ਭੋਗਲ, ਟਡਯਾਲਾ ਜਾਂ ਢਡਯਾਲਾ, ਭੰਬੂਰੇ ਜਾਂ ਭੰਗੂਰੇ ।

## ਖਤਰੀ ਰਾਮਗੜ੍ਹੀਏ:

ਚਾਨੇ, ਮਰਵਾਹੇ, ਲੋਟੇ, ਪਲਾਹੇ, ਸੋਈ, ਸੇਠੀ, ਸੀਹਰੇ, ਉਬੇਰਾਇ, ਫਲੋਰੇ, ਗਾਬੜੀਏ, ਸੈਹਾਲ, ਛਿਪਰੇ, ਬਾਹੜੇ, ਠੇਠੀ, ਸੈਂਹਬੀ, ਚੁੱਡਾ, ਸਬਰਵਾਲ, ਪਾਸੀ, ਟੰਡ, ਟੰਡਨ, ਉਪਲ, ਸਿਪਰੇ, ਮੈਂਹਦੂਰ, ਪਾਂਧੀ, ਹੱਡ, ਸਿਆਲ, ਮਲਹੋਤਰੇ, ਸਗੜ, ਕੋਹਲੀ, ਸੋਂਧੀ, ਸੋਨੀ, ਲੰਬ, ਧੀਰ, ਧੌਨ, ਸੱਚ ਧੰਮਨ, ਬਮੀ, ਬਾਂਬੇ, ਬਾਂਸਲ, ਕੈਂਸਰ, ਧਨੀ ।

ਨੋਟ: ਕਈ ਗੋਤ ਸਭਨਾਂ ਜ਼ਾਤਾਂ ਵਿਚ ਮਿਲਦੇ ਹਨ । ਕਾਰਣ ਇਹ ਕਿ ਇਕੋ ਜੱਦ ਦੇ ਲੋਗ ਕੰਮਾਂ ਦੇ ਅਧੀਨ ਅਪਨੇ ਮੁੱਢ ਤੋਂ ਵੱਖੋ ਵੱਖ ਹੋ ਗਏ ਤੇ ਇਸੇ ਤਰ੍ਹਾਂ ਰਾਮਗੜ੍ਹੀਏ ਵੱਖ ਹੋਏ ।

## ਇਤਿਹਾਸਕ ਤੋਪਾਂ

ਗੁਰੂ ਹਰਗੋਬਿੰਦ ਜੀ ਦੇ ਅੰਮ੍ਰਿਤਸਰ ਦੇ ਯੁੱਧ ਵਿਚ ਭਾਈ ਮੋਹਰੀ ਖੇਮ ਕਰਨ ਨਿਵਾਸੀ ਦੀ ਬਣਾਈ ਹੋਈ ਤੋਪ ਚਲਾਈ ਗਈ ਸੀ । ਭੰਗਾਣੀ ਦੇ ਯੁੱਧ ਵਿਚ ਭਾਈ ਰਾਮੇ ਦੀ ਤੋਪ ਦੀ ਗੁਰੂ ਗੋਬਿੰਦ ਸਿੰਘ ਨੇ ਬੜੀ ਉਪਮਾ ਕੀਤੀ ਸੀ । ਭਾਈ ਰਾਮਾ ਖੁਦ ਇਸ ਜੰਗ ਵਿਚ ਸ਼ਾਮਲ ਸੀ । ਲਾਹੌਰ ਅਜਾਇਬ ਘਰ ਦੇ ਬਟਵਾਰੇ ਵਿਚ ਗੁਰੂ ਗੋਬਿੰਦ ਸਿੰਘ ਦੇ ਵੇਲੇ ਦੀਆਂ ਤਿੰਨ ਤੋਪਾਂ ਸਾਡੇ ਪੰਜਾਬ ਦੇ ਹਿੱਸੇ ਆਈਆਂ ਸਨ ।

(ਰਾਮਗੜ੍ਹੀਆ ਐਸ਼ਵਰਯ ਦੀਆਂ ਝਲਕਾਂ ਵਿਚੋਂ ਧੰਨਵਾਦ ਸਹਿਤ)




*Portrait of Maharaja Jassa Singh Ramgarhia by an unknown painter of the 19th century.*

*(courtesy Dr. C.S. Chan)*

# ਮਹਾਰਾਜਾ ਜੱਸਾ ਸਿੰਘ ਦਾ ਵਿਅਕਤਿਤਵ

**ਗੁਰਮੁਖ ਸਿੰਘ,**

**ਪਰਧਾਨ ਆਲ ਇੰਡੀਆਂ ਰਾਮਗੜ੍ਹੀਆ ਸੈਂਟਰਲ ਫੈਡਰੇਸ਼ਨ**

ਸਰਦਾਰ ਬਹਾਦਰ ਜੱਸਾ ਸਿੰਘ ਰਾਮਗੜ੍ਹੀਆ ਸਿੱਖ ਇਤਿਹਾਸ ਵਿਚ ਉਹ ਸੂਰਮਾ ਹੈ, ਜਿਸ ਦੇ ਤੁੱਲ ਕੋਈ ਵਿਰਲਾ ਹੀ ਅੱਪੜਦਾ ਹੈ । ਉਸ ਦੀ ਸ਼ਾਨ ਸਿਤਾਰਿਆਂ ਵਿਚ ਇਕ ਰੌਸ਼ਨ ਸਿਤਾਰੇ ਵਾਂਗ ਚਮਕ ਰਹੀ ਹੈ, ਜਿਸ ਦੀ ਝਲਕ ਹਰ ਸਮੇਂ ਰਾਹ ਦਰਸਾਉਂਦੀ ਆ ਰਹੀ ਹੈ, ਅਤੇ ਕਿਸੇ ਵੀ ਕੌਮੀ-ਕਾਜ ਲਈ ਉਸ ਦੀ ਯਾਦ ਚਿਤਾਵਨੀ ਦੇਣ ਤੋਂ ਨਹੀਂ ਉਂਕਦੀ ।

ਇਤਿਹਾਸਕਾਰਾਂ ਨੇ ਸਰਦਾਰ ਬਹਾਦਰ ਵਲ ਉਹ ਫਰਜ਼ ਅਦਾ ਨਹੀਂ ਕੀਤਾ ਜਿਹੜਾ ਕਰਨਾ ਚਾਹੀਦਾ ਸੀ । ਉਸ ਦੀਆਂ ਕਰਨੀਆਂ ਦੀ ਇਕ ਉਹ ਲੜੀ ਹੈ, ਜਿਸ ਲੜੀ ਦੀਆਂ ਪਰਛਾਈਆਂ ਹੇਠ ਬੇ-ਓੜਕ ਬਹਾਦਰੀਆਂ, ਦਲੇਰੀਆਂ, ਸੂਰਮਤਾਈਆਂ ਅਤੇ ਸਚਾਈਆਂ ਵਸ ਰਹੀਆਂ ਹਨ । ਪੰਜਾਬ ਦੀ ਤਾਰੀਖ ਵਿਚ ਸ: ਜੱਸਾ ਸਿੰਘ ਰਾਮਗੜ੍ਹੀਆ ਆਪਣਾ ਵੱਖਰਾ ਅਤੇ ਉੱਚਾ ਅਸਥਾਨ ਰਖਦਾ ਹੈ ਜਿਸ ਅਸਥਾਨ ਤੱਕ ਹੋਰ ਕਿਸੇ ਦਾ ਅਪੜਨਾ ਕਠਨ ਸੀ, ਅਤੇ ਹੈ ।

ਸਿੱਖ ਮਿਸਲਾਂ ਵਿਚ ਰਾਮਗੜ੍ਹੀਆਂ ਦੀ ਮਿਸਲ ਦੀਆਂ ਬਹਾਦਰੀਆਂ ਅਨੂਪਮ ਤੇ ਅਨੂਠੀਆਂ ਹਨ, ਜਿਨ੍ਹਾਂ ਸੂਰਮਿਆਂ ਨੇ ਇਸ ਮਿਸਲ ਵਿਚ ਰਹਿ ਕੇ ਜੰਗਾਂ ਲੜੀਆਂ ਉਨ੍ਹਾਂ ਦੇ ਕਰਦਾਰ ਵੀ ਵਖਰੇ ਵਖਰੇ ਹਨ, ਕਿਉਂਕਿ ਇਹਨਾਂ ਹੁਨਰ ਦਿਆਂ ਕਰਤਿਆਂ ਨੇ ਤਲਵਾਰਾਂ ਵਾਹੀਆਂ ਹੀ ਨਹੀਂ ਸਨ, ਬਣਾਈਆਂ ਵੀ ਸਨ, ਤੀਰ-ਕਮਾਨ ਚਲਾਏ ਹੀ ਨਹੀਂ ਸਨ, ਬਲਕੇ ਬਣਾਏ ਵੀ ਸਨ, ਤੋਪਾਂ ਦਾਗੀਆਂ ਹੀ ਨਹੀਂ ਸਨ, ਢਾਲੀਆਂ ਵੀ ਸਨ । ਦਰਿਆਂ ਲੰਘੇ ਸਨ ਆਪ ਪੁਲ ਬਣਾ ਕੇ, ਰਾਤਾਂ ਰੌਸ਼ਨ ਕੀਤੀਆਂ ਸਨ ਆਪਣੀਆਂ ਕਿਰਤਾਂ ਦੀ ਰੌਸ਼ਨੀ ਨਾਲ । ਸਰਦਾਰ ਬਹਾਦਰ ਜੀ ਜੰਗ ਦੇ ਹੀ ਜੇਤੂ ਨਹੀਂ ਸਨ, ਉਹ ਕਿਰਤ ਦੇ ਵੀ ਜੇਤੂ ਸਨ । ਹੁਨਰ ਦੇ ਵੀ ਉਸਤਾਦ ਸਨ । ਰਾਜ-ਸੱਤਾ ਨੂੰ ਹਥਿਆਉਣ ਲਈ ਉਹਨਾਂ ਨੇ ਕਿਸੇ ਕੱਚੇ ਪੱਕੇ ਦਾ ਆਸਰਾ ਨਹੀਂ ਸੀ ਤੱਕਿਆ ਬਲਕਿ ਆਪਣੇ ਬਾਜ਼ੂਆਂ ਅਤੇ ਆਪਣੀ ਮਿਸਲ ਤੇ ਭਰੋਸਾ ਕੀਤਾ ਸੀ ਅਤੇ ਲੋਕਾਂ ਨਾਲ ਐਸਾ ਮਿਲਾਪੜਾ ਸਲੂਕ ਕੀਤਾ ਸੀ ਕਿ ਉਹ ਲੋਕ ਉਸ ਲਈ ਜਾਨ-ਮਾਲ ਅਤੇ ਜਵਾਨੀਆਂ ਹੱਸ ਕੇ ਅਰਪਨ ਕਰਦੇ ਸਨ । ਲੋਕਾਂ ਵਿਚ ਉਠਿਆ ਉਹ ਸੂਰਮਾਂ ਲੋਕਾਂ ਦਾ ਹੀਰੋ ਬਣਿਆ ਅਤੇ ਲੋਕਾਂ ਨੇ ਉਸ ਦਾ ਸਾਥ ਆਪਣਾ ਲਹੂ ਡੋਲ੍ਹ ਕੇ ਦਿੱਤਾ ।



ਰਾਮਗੜ੍ਹੀਏ ਸ਼ੇਰ ਦਾ ਪੈਂਤੜਾ ਜਿਸ ਸਮੇਂ ਪਿਆ, ਜਿੱਤਾਂ ਨੇ ਉਸ ਦੇ ਪੈਰ-ਚਿੰਨ ਚੁੰਮ ਲਏ । ਤੇਜ ਨੇ ਉਸ ਦੇ ਮਸਤਕ ਉਤੇ ਵਾਸ ਕੀਤਾ । ਦੁਸ਼ਮਨਾ ਦੇ ਸਾਹ ਔਖੇ ਹੋ ਗਏ ਅਤੇ ਸਰੀਰ ਕੰਬ ਗਏ, ਪਾਪੀਆਂ ਨੂੰ ਅਤੇ ਦੇਸ਼-ਗੱਦਾਰਾਂ ਨੂੰ ਪਰਾਣ ਬਚਾਣੇ ਕਠਨ ਜਾਪੇ । ਉਹਦੇ ਵਾਰਾਂ ਦੀ ਵਾਛੜ ਵੇਖ ਕੇ ਮੁਖਾਲਫਾਂ ਦੀਆਂ ਸਫਾਂ ਵਿਚ ਭਾਜੜ ਮਚ ਜਾਂਦੀ ਸੀ । ਸੂਰਮਿਆਂ ਦੇ ਸਾਹ ਸੁੱਕ ਜਾਂਦੇ ਸਨ । ਹਾਰ ਉਸ ਦੇ ਕੋਲ ਆ ਕੇ ਵੀ ਹਾਰ ਕੇ ਮੁੜ ਜਾਂਦੀ ਸੀ । ਕਿਸੇ ਪੜਾਅ ਉਤੇ ਡੋਲਣਾ ਉਸ ਦੇ ਹਿਸੇ ਆਇਆ ਹੀ ਨਹੀਂ ਸੀ । ਕਿਸੇ ਅੱਗੇ ਝੁਕਣ ਵਾਲਾ, ਸਮੇਂ ਅਤੇ ਇਤਿਹਾਸ ਨੇ ਉਸ ਨੂੰ ਸਿਰ ਨਹੀਂ ਸੀ ਦਿਤਾ ।

ਸਰਦਾਰ ਬਹਾਦਰ ਜੱਸਾ ਸਿੰਘ ਜੀ ਨੂੰ ਆਪਣੇ ਬਾਬਾ ਜੀ ਦੀਆਂ ਕੁਰਬਾਨੀਆਂ ਦੀ ਪਾਣ ਚੜੀ ਹੋਈ ਸੀ, ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ ਅਤੇ ਬੰਦੇ ਬਹਾਦਰ ਦੀਆਂ ਫੌਜਾਂ ਵਿਚ ਜਥੇਦਾਰੀ ਕਰਦੇ ਹੋਏ ਸ਼ਹੀਦ ਹੋਏ ਸਨ ।

ਸਰਦਾਰ ਜੀ ਆਪਣੇ ਪਿਤਾ ਭਗਵਾਨ ਸਿੰਘ ਜੀ ਤੋਂ ਗੁਰੂ ਸਿਖਿਆ ਪ੍ਰਾਪਤ ਕਰਦੇ ਹੋਏ ਹੁਸ਼ਿਆਰ ਹੋਏ ਅਤੇ ਉਹਨਾਂ ਤੋਂ ਹੀ ਆਪ ਜੀ ਨੇ ਸ਼ਸਤਰ-ਵਿਦਿਆ ਪ੍ਰਾਪਤ ਕੀਤੀ । ਉਹਨਾਂ ਨੇ ਪਿਤਾ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਲੜਾਈ ਵੀ ਲੜੀ ਅਤੇ ਪਿਤਾ ਜੀ ਦੀਆਂ ਸੂਰਮਤਾਈ ਦੀਆਂ ਖੂਬੀਆਂ ਅਪਣਾ ਕੇ ਉਹਨਾਂ ਦੇ ਨਾਂ ਨੂੰ ਚਾਰ ਚੰਨ ਲਾਏ । ਜਿਸ ਜਿਸ ਨੇ ਵੀ ਸਰਦਾਰ ਬਹਾਦਰ ਨੂੰ ਲੜਦਿਆਂ ਤਕਿਆ ਉਹ ਹੀ ਹੈਰਾਨ ਹੋਇਆ ਅਤੇ ਮੁਰੀਦ ਬਣਿਆ । ਦੁਸ਼ਮਣ ਵੀ ਉਹਨਾਂ ਦੀ ਸ਼ਲਾਘਾ ਕਰਨੋ ਨਾ ਰਹਿ ਸਕੇ, ਭਾਵੇਂ ਚੰਗੇ ਲਫਜ਼ਾਂ ਨਾਲ ਸਲਾਹਿਆ, ਭਾਵੇਂ ਮੰਦਿਆਂ ਨਾਲ, ਸਲਾਹੁਤਾ ਉਹਨਾਂ ਨੂੰ ਦੇਣੀ ਹੀ ਪਈ । ਜੇਕਰ ਸਾਰੀਆਂ ਸਿੱਖ ਮਿਸਲਾਂ ਨੂੰ ਸਿੱਖੀ ਧਰਮ ਦੀ ਕਸਵੱਟੀ ਤੇ ਵੀ ਪ੍ਰਖਿਆ ਜਾਏ ਤਾਂ ਵੀ ਰਾਮਗੜ੍ਹੀਆਂ ਦੀ ਮਿਸਲ ਸਭ ਤੋਂ ਮੋਹਰੇ ਨਜ਼ਰ ਆਏਗੀ ਕਿਉਂਕਿ ਜੱਸਾ ਸਿੰਘ ਜੀ ਪੂਰਨ ਸਿੱਖ ਸਨ, ਨਾਮ ਬਾਣੀ ਦੇ ਰਸੀਏ ਅਤੇ ਪੂਰੇ ਨਿੱਤ-ਨੇਮੀਏ । ਗੁਰੂ ਘਰ ਵਿਚ ਉਹਨਾਂ ਦੇ ਵਿਸ਼ਵਾਸ ਦੀਆਂ ਕਈ ਅਣ-ਮਿੱਟ ਪ੍ਰਥਾਵਾਂ ਹਨ ਜਦ ਕਿ ਉਹ ਲੜਾਈਆਂ ਵਿਚ ਕੁਝ ਫੌਜ ਸਣੇ ਇਕੱਲੇ ਰਹਿ ਗਏ, ਪਰ ਉਹਨਾਂ ਨੇ ਹੌਂਸਲੇ ਨਾਲ ਭਰੋਸੇ ਵਿਚ ਲੀਨ ਹੋ ਕੇ ਅਰਦਾਸ ਕੀਤੀ ਅਤੇ ਹੱਥੋਂ ਗਏ ਇਲਾਕੇ ਵਾਪਸ ਲੀਤੇ । ਆਪ ਨਾ ਉਹਨਾਂ ਦੇ ਰਾਜੇ ਬਣੇ ਨਾ ਮਹਾਰਾਜੇ । ਇਹੋ ਹੀ ਕਾਰਨ ਹੈ ਕਿ ਅੱਜ ਵੀ ਪੂਰਨ ਸਿੱਖ, ਗੁਰੂ ਘਰ ਦੇ ਪ੍ਰੇਮੀ, ਪੂਰਨ ਨਿੱਤ-ਨੇਮੀਏ, ਬਾਣੀ ਦੇ ਪ੍ਰਚਾਰਕ, ਗੁਰੂ ਘਰ ਦੀ ਸ਼ੋਭਾ ਲਈ ਤੇ ਉਸਾਰੀ ਲਈ ਮਾਇਆ ਦੇ ਹੜ੍ਹ ਵਗਾ ਦੇਣ ਵਾਲੇ ਰਾਮਗੜ੍ਹੀਏ ਹੀ ਹੋਰਨਾਂ ਨਾਲੋਂ ਬਹੁਤੀ ਗਿਣਤੀ ਵਿਚ ਮਿਲਣਗੇ ।

ਅੱਜ ਰਾਮਗੜ੍ਹੀਏ ਪੰਜਾਬ, ਭਾਰਤ ਅਤੇ ਦੁਨੀਆ ਦੇ ਕੋਨੇ ਕੋਨੇ ਵਿਚ ਵਸ ਰਹੇ ਹਨ । ਜਿਥੇ ਵੀ ਇਹ ਗਏ ਉਥੇ ਹੀ ਬੇ-ਨਜ਼ੀਰ ਉਸਾਰੀ ਕੀਤੀ ਹੈ । ਪੰਜਾਬ ਦੇ ਨਾਂ ਨੂੰ ਉਚਿਆਂ ਕੀਤਾ ਹੈ । ਗੁਰਦਵਾਰੇ ਬਣਾਏ ਹਨ । ਗੁਰੂ ਘਰ ਦੀ ਸੱਚਾਈ ਨੂੰ ਕੀਰਤਨ ਰਾਹੀਂ ਉਜਾਗਰ ਕੀਤਾ ਹੈ । ਆਪਣੇ ਸਿੱਖੀ ਸਿਦਕ ਅਤੇ ਅਮਲਾਂ ਰਾਹੀਂ ਹੋਰਨਾਂ ਤੇ ਪ੍ਰਭਾਵ ਪਾਇਆ ਹੈ । ਜਿਥੇ ਵੀ ਗਏ ਹਨ ਖਤਰੇ ਸਹੇੜ ਕੇ ਤਰੱਕੀ ਕੀਤੀ ਹੈ । ਅੱਗੇ ਵਧਣ ਦੀ ਲਗਨ ਨਾਲ ਆਪ ਖੁਸ਼ਹਾਲ ਹੋਏ ਹਨ ਅਤੇ ਦੇਸ਼ ਨੂੰ ਖੁਸ਼ਹਾਲ ਕੀਤਾ ਹੈ । ਇਹ ਸਭ ਵਿਰਸਾ ਇਹਨਾਂ ਨੂੰ ਸਰਦਾਰ ਬਹਾਦਰ ਜੱਸਾ ਸਿੰਘ ਰਾਮਗੜ੍ਹੀਏ ਤੋਂ

ਹੀ ਮਿਲਿਆ ਹੈ । ਦ੍ਰਿੜਤਾ ਅਤੇ ਲਗਨ ਉਸ ਸੂਰਮੇ ਦੀ ਜ਼ਿੰਦਗੀ ਨੇ ਹੀ ਦਰਸਾਈ ਹੈ, ਜਿਸ ਨੇ ਕਿਰਤ ਕਰਦਿਆਂ ਇਤਨੀ ਉੱਚੀ ਪਦਵੀ ਪ੍ਰਾਪਤ ਕੀਤੀ ਕਿ ਜਿਸ ਦਾ ਹਾਣੀ ਹੋਣਾ ਕਠਨ ਹੀ ਨਹੀਂ ਨਾ-ਮੁਮਕਿਨ ਵੀ ਹੈ । ਅੱਜ ਜੇ ਰਾਮਗੜ੍ਹੀਏ ਚਾਹੁਣ ਤਾਂ ਭਾਰਤ ਦੇ ਹਰ ਸੂਬੇ ਦੀ ਰਾਜਧਾਨੀ ਵਿਚ ਅਤੇ ਬਦੇਸ਼ਾਂ ਦੇ ਉੱਘੇ ਸ਼ਹਿਰਾਂ ਵਿਚ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦੇ ਸੋਨੇ ਚਾਂਦੀ ਦੇ ਬੁੱਤ ਲਾ ਸਕਦੇ ਹਨ ।

ਸ: ਜੱਸਾ ਸਿੰਘ ਦੇ ਇਖਲਾਕ ਦੀ ਵੀ ਮਿਸਾਲ ਮਿਲਣੀ ਮੁਸ਼ਕਲ ਹੈ । ਜੋ ਜੋ ਮੁਖਾਲਫ ਜਾਂ ਦੁਸ਼ਮਣ ਵੀ ਉਸ ਦੀ ਅਮਲਦਾਰੀ ਵਿਚ ਆ ਗਿਆ ਤਾਂ ਉਸ ਨੇ ਉਸਨੂੰ ਪ੍ਰੇਮ-ਮਿਤਰਤਾ ਨਾਲ ਪਲੋਸਿਆ, ਉਸ ਦੀ ਸੇਵਾ ਕੀਤੀ, ਉਸ ਨੂੰ ਸ਼ਾਹੀ ਠਾਠ ਨਾਲ ਰਖਿਆ ਅਤੇ ਸ਼ਾਹੀ ਆਦਰ ਨਾਲ ਤੋਰਿਆ । ਜਦ ਹਮਲਾਆਵਰ ਪੰਜਾਬ ਤੇ ਚੜ੍ਹਾਈ ਕਰ ਕੇ ਆਉਂਦੇ ਰਹੇ ਤਾਂ ਉਸ ਸੂਰਮੇ ਨੇ ਮਿਸਲਾਂ ਨਾਲ ਸਾਰੇ ਝੇੜੇ ਖਤਮ ਕਰਕੇ ਏਕੇ ਦੀ ਗੰਢ ਪਾ ਕੇ ਜੀ ਤੋੜ ਕੇ ਹਮਲਾਆਵਰਾਂ ਦਾ ਮੁਕਾਬਲਾ ਕੀਤਾ । ਅੱਗੇ ਹੋ ਕੇ ਲੜੇ, ਕੁਰਬਾਨੀਆਂ ਕੀਤੀਆਂ, ਅਗਵਾਈ ਕੀਤੀ ਅਤੇ ਹਜ਼ਾਰਾਂ ਲੱਖਾਂ ਧੀਆਂ-ਭੈਣਾ ਪੰਜਾਬ ਦਿਆਂ ਦਰਿਆਵਾਂ ਤੋਂ ਬਾਹਰ ਕਾਬਲ ਕੰਧਾਰ ਵਿਚ ਵਿਕਣ ਜਾਂਦੀਆਂ ਰੋਕੀਆਂ ਅਤੇ ਘਰ ਘਰ ਪਹੁਚਾਈਆਂ । ਖੋਜ ਕੀਤੀ ਜਾਏ ਤਾਂ ਪੰਜਾਬ ਦੇ ਹਰ ਹਿੱਸੇ ਤੋਂ ਹੀ ਨਹੀਂ, ਦਿੱਲੀ ਤੋਂ ਲੈ ਕੇ ਪਹਾੜਾਂ ਨੂੰ ਵਲਦੇ ਹੋਏ ਜੇਹਲਮ ਤੇ ਮੁਲਤਾਨ ਤੱਕ ਉਸ ਦੇ ਪ੍ਰਉਪਕਾਰੀ ਅਤੇ ਸੂਰਮਤਾਈ ਦੇ ਨਿਸ਼ਾਨ ਤੇ ਕਿੱਸੇ ਪ੍ਰਾਪਤ ਹੋ ਸਕਦੇ ਹਨ ।

ਸ੍ਰੀ ਹਰਗੋਬਿੰਦਪੁਰ ਉਸ ਮਹਾਰਾਜੇ ਦੀ ਕਈ ਸਾਲ ਰਾਜਧਾਨੀ ਰਹੀ ਹੈ, ਜਿੱਥੇ ਉਹਨਾਂ ਦੇ ਨਾਂ ਦੀ ਕੋਈ ਨਿਸ਼ਾਨੀ ਨਹੀਂ ਦਿਸਦੀ, ਸਭ ਕੁਝ ਖੰਡਰ ਹੋ ਗਿਆ ਹੈ । ਇਹ ਸ਼ਹਿਰ ਜ਼ਿਲਾ ਗੁਰਦਾਸ ਪੁਰ ਵਿਚ ਬਿਆਸ ਦਰਿਆ ਦੇ ਕੰਢੇ ਉਤੇ ਹੈ । ਇਥੇ ਹੀ ਉਸਦੇ ਨਿਸ਼ਾਨ ਦਿੱਲੀ ਤੋਂ ਲੈ ਕੇ ਕਸ਼ਮੀਰ ਤੱਕ ਝੂਲਦੇ ਰਹੇ ਸਨ । ਉਹ ਪਹਾੜੀ ਰਿਆਸਤਾਂ, ਜਿਨ੍ਹਾਂ ਤੋਂ ਮੁਗ਼ਲੀਆ ਰਾਜ ਵੀ ਕਰ ਨਹੀਂ ਸੀ ਪ੍ਰਾਪਤ ਕਰ ਸਕਿਆ, ਉਹਨਾਂ ਨੂੰ ਆਪਣੀ ਛਾਂ ਹੇਠ ਲੈ ਆਉਣਾ ਸਰਦਾਰ ਜੱਸਾ ਸਿੰਘ ਦੀ ਹੀ ਕਰਾਮਾਤ ਸੀ । ਉਹਨਾਂ ਨੇ ਖੁਸ਼ੀਆਂ ਨਾਲ ਇਸ ਪਰਉਪਕਾਰੀ ਸੂਰਮੇ ਦੀ ਸਰਦਾਰੀ ਮੰਨੀ ਅਤੇ ਇਸ ਦੀ ਛਤਰ-ਛਾਇਆ ਹੇਠਾਂ ਉਹਨਾਂ ਨੇ ਪੂਰਾ ਖੁੱਲ੍ਹ ਕੇ ਅਨੰਦ ਮਾਣਿਆ ਸੀ । ਜਿੱਥੇ ਉਹਨਾਂ ਨੂੰ ਲੋੜ ਪਈ ਇਸ ਬਹਾਦਰ ਨੇ ਜਾਨ ਤੋੜ ਕੇ ਉਹਨਾਂ ਦੀ ਮਦਦ ਕੀਤੀ ।

ਸਰਦਾਰ ਜੱਸਾ ਸਿੰਘ ਜੀ ਦੀ ਜ਼ਿੰਦਗੀ ਵਿਚ ਸਿਵਾਏ ਆਪਣਾ ਫਰਜ਼ ਨਿਭਾਉਣ ਦੇ ਹੋਰ ਕੋਈ ਔਗੁਣ ਵੇਖਣ ਵਿਚ ਨਹੀਂ ਆਉਂਦਾ । ਆਪ ਜੀ ਦੇ ਜੀਵਨ ਵਿਚ ਕਿਤੇ ਵੀ ਇਸਤ੍ਰੀ-ਪਿਆਰ ਦੀ ਭਟਕਣਾ ਨਹੀਂ ਸੀ । ਕਦੇ ਪਤਨੀ ਨੂੰ ਵੀ ਪਿਆਰ ਦੀ ਪੱਤਰਕਾ ਨਹੀਂ ਪਾਈ ਲਭਦੀ । ਕਦੇ ਆਪਣੇ ਦਰਬਾਰ ਵਿਚ ਭੰਡਾਂ ਦਾ, ਖੁਸਰਿਆਂ ਦਾ, ਨਾਚੀਆਂ ਦਾ, ਤਮਾਸ਼ਾ ਨਹੀਂ ਦੇਖਿਆ । ਕਦੇ ਕਿਸੇ ਨਾਲ ਖੁੱਲ੍ਹ ਕੇ ਮਖੌਲ ਨਹੀਂ ਕੀਤਾ, ਨਾ ਹੀ ਕਿਤੇ ਔਕੜ ਵੇਲੇ ਘਬਰਾਏ ਜਾਂ ਅੱਥਰੂ ਕੇਰੇ ਸਨ । ਹਰ ਨਾਜ਼ਕ ਸਮੇਂ ਅਰਦਾਸ ਕੀਤੀ ਅਤੇ ਜਿੱਤਾਂ ਪ੍ਰਾਪਤ ਕੀਤੀਆਂ । ਇਕ ਨਾਮ ਦਾ ਆਸਰਾ ਲਿਆ । ਨਾਮ ਜਪਣਾ, ਕਿਰਤ ਕਰਨੀ, ਵੰਡ ਕੇ ਛਕਣਾ, ਇਹ ਸਿੱਖੀ ਦੇ ਸੁਨਹਿਰੀ ਅਸੂਲ ਸਰਦਾਰ ਜੀ ਤੇ ਪੂਰੀ ਤਰ੍ਹਾਂ ਲਾਗੂ ਹੁੰਦੇ ਸਨ । ਕਿਤੇ ਉਹਨਾਂ ਨੇ ਆਪਣੇ ਸ਼ਾਹੀ ਮਹੱਲ ਨਹੀਂ ਬਣਾਏ, ਕਿਤੇ ਆਪਣੀ ਕੋਈ ਸ਼ਾਹੀ ਮਿਲਖ ਰਾਖਵੀਂ ਨਹੀਂ ਰੱਖੀ । ਕੌਮ ਨੂੰ ਸਾਰੀ ਪਾਇਉਂ ਦਿੱਤੀ ਹੈ ਅਤੇ ਕੌਮ ਦਾ ਹੀ ਨਾਮ ਉੱਚਾ ਕੀਤਾ ਹੈ । ਕੌਮ ਨੂੰ ਹੀ ਸਰਦਾਰੀਆਂ ਬਖਸ਼ੀਆਂ ਹਨ ।

ਮਹਾਨ-ਯੋਧਾ ਸ. ਜੱਸਾ ਸਿੰਘ ਜੀ ਕਿਲ੍ਹੇ ਬਣਾਉਣ ਦੇ ਆਸ਼ਕ ਸਨ । ਉਹਨਾਂ ਨੇ ਵੱਖੋ-ਵੱਖਰੇ ਥਾਂਵਾਂ ਤੇ ਕਈ ਕਿਲ੍ਹੇ ਬਣਾਏ, ਜਿਨ੍ਹਾਂ ਦੀ ਤਾਰੀਖ ਵਿਚ ਖਾਸ ਅਸਥਾਨ ਹੈ । ਖਾਸ ਸ਼ਹਿਰਾਂ ਦੇ ਚਾਰ-ਚੁਫੇਰੇ ਦੇਵ-ਕੱਦ ਦੀਵਾਰਾਂ ਬਣਾਈਆਂ ਜਿਨ੍ਹਾਂ ਨਾਲ ਮੁਖਾਲਫ ਅਤੇ ਦੁਸ਼ਮਨ ਸਿਰ ਟਕਰਾ-ਟਕਰਾ ਕੇ ਮੁੜਦੇ ਅਤੇ ਹਾਰਦੇ ਰਹੇ । ਕਈ ਵਾਰੀਂ ਕਿਲ੍ਹੇ ਜੰਗਾਂ ਵਿਚ ਢੱਠਦੇ ਰਹੇ ਅਤੇ ਰਾਮਗੜ੍ਹੀਏ ਦੇ ਹੱਥ ਉਸਾਰਦੇ ਰਹੇ, ਉਸਾਰਦੇ ਰਹੇ, ਪਰ ਕਦੇ ਵੀ ਥੱਕੇ ਨਾ । ਤਲਵਾਰਾਂ ਦੇ ਧਨੀਆਂ ਨੇ ਹੁਨਰ ਦੀਆਂ ਵੀ ਕਰਾਮਤਾਂ ਵਿਖਾਈਆਂ । ਅੱਗ ਵਰ੍ਹਾਉਂਦੇ ਹੱਥ ਨੇ ਉਸਾਰੀਆਂ ਵੀ ਕੀਤੀਆਂ । ਜੇ ਇਕ ਹਿੱਸਾ ਵਸੋਂ ਦਾ ਯੁੱਧਾਂ ਵਿਚ ਉਜੜਿਆ ਤਾਂ ਕਈ ਹਿੱਸੇ ਯੁਧਾਂ ਪਿਛੋਂ ਵਸਾਏ ।

ਗੁਰੂ ਰਾਮ ਦਾਸ ਜੀ ਦੇ ਨਾਂ ਤੋਂ ਰਾਮਗੜ੍ਹੀਆਂ ਦਾ ਇਕ ਇਕ ਰੋਮ ਵੀ ਵਿਰਵਾ ਨਹੀਂ ਸੀ ਰਹਿੰਦਾ । ਹਰ ਸਵਾਸ ਉਹਨਾਂ ਦਾ ਇਸ ਪਵਿੱਤਰ ਤੇ ਅੰਬਰੀ ਨਾਮ ਨਾਲ ਆਉਂਦਾ ਜਾਂਦਾ ਸੀ । ਤਾਰੀਖ ਦਾ ਸਭ ਤੋਂ ਰੌਸ਼ਨ ਇਕ ਐਸਾ ਪਹਿਲੂ ਹੈ ਜਿਸ ਨੂੰ ਕੋਈ ਅੱਖਾਂ ਮੀਟ ਕੇ ਵੀ ਨਹੀਂ ਲੰਘ ਸਕਦਾ । ਉਸ ਵਲ ਤੁਹਾਡੀ ਤਵੱਜੋਂ ਦਿਵਾਉਣੀ ਚਾਹੁੰਦਾ ਹੈ-ਜਦੋਂ ਖਾਲਸਾ ਪੰਥ ਘਾਲਣਾ ਘਾਲਦਾ ਆਪਣੀ ਤਾਕਤ ਵਿਚ ਆਇਆ ਤਾਂ ਉਹਨਾਂ ਨੇ ਜੰਗਲਾਂ ਤੋਂ ਬਾਹਰ ਆ ਕੇ ਅੰਮ੍ਰਿਤਸਰ ਸਾਰੀਆਂ ਮਿਸਲਾਂ ਦਾ ਇਕੱਠ ਕੀਤਾ ਅਤੇ ਪਾਸ ਹੋਇਆ, "ਕਿ ਰਾਜ-ਸੱਤਾ ਅਪਨਾਉਣ ਲਈ ਇਕ ਕਿਲ੍ਹੇ ਦੀ ਪਹਿਲੀ ਲੋੜ ਹੈ ।" ਇਸ ਬਹਿਸ ਨੂੰ ਦੋ ਤਿੰਨ ਦਿਨ ਲੱਗ ਗਏ ਕਿ, 'ਕਿਥੇ ਕਿਲਾ ਬਣਾਇਆ ਜਾਵੇ ?' ਆਖਰ ਸੁੱਖਾ ਸਿੰਘ ਰਾਮਗੜ੍ਹੀਏ ਨੇ ਉਠ ਕੇ ਜ਼ੋਰਦਾਰ ਤੇ ਠੋਸ ਦਲੀਲ ਦੇ ਕੇ ਜਾਦੂ-ਮਈ ਤਕਰੀਰ ਕੀਤੀ ਕਿ, "ਪਹਿਲਾ ਕਿਲ੍ਹਾ ਗੁਰੂ ਰਾਮਦਾਸ ਜੀ ਦੇ ਦਵਾਰ ਤੇ ਹੀ ਬਨਾਉਣਾ ਚਾਹੀਦਾ ਹੈ ।" ਇਹ ਗੱਲ ਸਰਬ ਸੰਮਤੀ ਨਾਲ ਪਾਸ ਹੋ ਗਈ ਅਤੇ ਕਿਲ੍ਹੇ ਨੂੰ ਬਨਾਉਣ ਦਾ ਸਾਰਾ ਕੰਮ ਸ. ਜੱਸਾ ਸਿੰਘ ਨੂੰ ਸੌਂਪਿਆ ਗਿਆ, ਜਿਸ ਨੇ ਉਹ ਪਹਿਲਾ ਕਿਲ੍ਹਾ ਉਸਾਰਿਆ ਜਿਸ ਦਾ ਨਾਮ 'ਰਾਮ ਗੜ੍ਹ' ਕਿਲਾ ਰਖਿਆ ਅਤੇ ਜਿਹੜਾ ਸਿੱਖ-ਰਾਜ ਦੇ ਮਹਿਲ ਦੀ ਨੀਂਹ-ਪੱਥਰ ਬਣਿਆ ।

ਇਹ ਕਿਲ੍ਹਾ ਕਈ ਵਾਰੀ ਜੰਗਾਂ ਵਿਚ ਢੱਠਾ ਅਤੇ ਕਈ ਵਾਰੀ ਸਰਦਾਰ ਬਹਾਦਰ ਨੇ ਉਸਾਰਿਆ । ਗੁਰੂ ਰਾਮਦਾਸ ਦੀ ਨਗਰੀ ਦੀ ਉਸਾਰੀ ਲਈ ਸਭ ਤੋਂ ਬਹੁਤਾ ਹਿੱਸਾ ਹੁਨਰ ਦਾ ਤੇ ਕੁਰਬਾਨੀ ਦਾ ਰਾਮਗੜ੍ਹੀਆਂ ਦਾ ਹੈ, ਜਿਸ ਨੂੰ ਅੱਜ ਸਾਰਾ ਸਿੱਖ-ਜਗਤ ਆਪਣਾ ਮੱਕਾ ਮਦੀਨਾ ਸਮਝਦਾ ਹੈ ਅਤੇ ਸਾਰੀ ਦੁਨੀਆ ਸੁਨਹਿਰੀ-ਮੰਦਰ ਦੇ ਨਾਮ ਨਾਲ ਚੇਤੇ ਕਰਦੀ ਹੈ ।

ਆਪਣੇ ਆਗੂਆਂ ਨੂੰ, ਆਪਣੇ ਬੰਦਿਆਂ ਨੂੰ ਯਾਦ ਕਰਨ ਨਾਲ ਇਕ ਸ਼ਕਤੀ ਮਿਲਦੀ ਹੈ । ਆਪਣੇ ਬਜ਼ੁਰਗਾਂ ਦੇ ਦਿਨ ਮਨਾਉਣ ਨਾਲ ਆਤਮਾ ਉੱਚੀ ਹੁੰਦੀ ਹੈ । ਆਪਣੇ ਗੁਰੂਆਂ ਦੇ ਚਰਨ ਪਰਸਣ ਨਾਲ ਅਤੇ ਪੈਰ-ਚਿੰਨ੍ਹਾਂ ਤੇ ਤੁਰਨ ਨਾਲ ਮੁਕਤੀ ਮਿਲਦੀ ਹੈ, ਸੁਖ ਮਿਲਦਾ ਹੈ, ਸ਼ਾਤੀ ਮਿਲਦੀ ਹੈ । ਆਪਣੀਆਂ ਮਹਾਨ ਵਿਅੱਕਤੀਆਂ ਲਈ ਲਿਖਣ ਨਾਲ, ਉਹਨਾਂ ਦੇ ਗੁਣ ਗਾਇਨ ਕਰਨ ਨਾਲ ਭਟਕਣਾ ਮੁਕਦੀ ਹੈ ।

# ਵਰਿਆਮ ਰਾਮਗੜ੍ਹੀਏ ਦੇ ਅਦੁਤੀ ਕਾਰਨਾਮੇ

## ਰਾਮਗੜ੍ਹੀਆਂ ਦੀ ਅਹੂਤੀ ਬਹਾਦਰੀ ਤੇ ਇੰਜਨੀਅਰੀ ਨਾਲ ਸਿੱਖ ਰਾਜ ਦੀ ਕਾਇਮੀ

ਪ੍ਰਸਿੱਧ ਇਤਿਹਾਸਕਾਰ ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ

### ਪੰਥ ਦਾ ਪ੍ਰਤੀਨਿਧ ਰਾਮਗੜ੍ਹੀਆ

ਸੰਨ ੧੭੪੫ ਵਿਚ ਅਦੀਨਾ ਬੇਗ ਖਾਨ ਨੂੰ ਜਲੰਧਰ ਵਿਚ ਆਪਣੀ ਸ਼ਕਤੀ ਵਧਾਣ ਦਾ ਮੌਕਾ ਮਿਲਿਆ। ਇਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਮੇਰੀ ਕਮਾਨ ਤਦ ਹੀ ਚੜ੍ਹੀ ਰਹਿ ਸਕੇਗੀ, ਜਦ ਖਾਲਸੇ ਨਾਲ ਮੇਰਾ ਚੰਗੀ ਤਰ੍ਹਾਂ ਮੇਲ ਹੋ ਜਾਏ।

ਇਧਰ ਖਾਲਸਾ ਵੀ ਸਮੇਂ ਦੀਆਂ ਰਾਜਸੀ ਚਾਲਾਂ ਨਾਲ ਪੂਰਨ ਪ੍ਰਬੀਨ ਸੀ, ਉਹ ਵੀ ਚਾਹੁੰਦਾ ਸੀ ਕਿ ਲੋੜ ਵਿਚ ਫਾਥੇ ਪਏ ਹਾਕਮ ਨਾਲ ਮੇਲ ਕਰ ਲੈਣ ਵਿਚ ਭਲਾ ਹੀ ਭਲਾ ਹੈ। ਆਪਣੇ ਸਵੈ-ਸਤਿਕਾਰ ਨੂੰ ਮੁੱਖ ਰਖਕੇ, ਜਿੱਥੋਂ ਤੀਕ ਮਿਲਾਪ ਨਿਭ ਸਕੇ ਉਥੋਂ ਤਕ ਨਿਭਾਉਣ ਵਿਚ ਕਿਸੇ ਤਰ੍ਹਾਂ ਹਾਣ ਨਹੀਂ। ਇਸ ਤਰ੍ਹਾਂ ਦੋਵਾਂ ਧਿਰਾਂ ਦੀ ਇੱਛਾ ਅਨੁਸਾਰ ਕਈ ਗੱਲਾਂ ਦਾ ਮੂੰਹ ਸਾਹਮਣੇ ਫੈਸਲਾਂ ਕਰਨ ਲਈ, ਖਾਲਸੇ ਵਲੋਂ ਜਥੇਦਾਰ ਜੱਸਾ ਸਿੰਘ ਰਾਮਗੜ੍ਹੀਏ ਨੂੰ ਵਿਚੋਲਾ ਥਾਪ ਕੇ ਨਵਾਬ ਅਦੀਨਾ ਬੇਗ ਖਾਨ ਪਾਸ ਜ਼ਰੂਰੀ ਸ਼ਰਤਾਂ ਤਹਿ ਕਰਨ ਲਈ ਜਲੰਧਰ ਭੇਜਿਆ ਗਿਆ।

ਇਸ ਅਤਿ ਜ਼ਿਮੇਵਾਰੀ ਦੇ ਕੰਮ ਨੂੰ ਸਰਦਾਰ ਜੱਸਾ ਸਿੰਘ ਨੇ ਐਸੀ ਸੁਚੱਜਤਾ ਨਾਲ ਸਿਰੇ ਚਾੜ੍ਹਿਆ ਕਿ ਅਦੀਨਾ ਬੇਗ ਖਾਨ, ਆਪ ਦੀ ਸਿਆਣਪ ਤੇ ਨੀਤੀ ਭਰੀ ਬੋਲ-ਚਾਲ ਦੇ ਢੰਗ ਨੂੰ ਸੁਣਕੇ ਹੈਰਾਨ ਰਹਿ ਗਿਆ। ਨਵਾਬ ਪਰ ਆਪ ਦੀ ਸੁਘੜਤਾ ਦਾ ਐਨਾਂ ਪਰਭਾਵ ਪਿਆ ਕਿ ਉਸ ਨੇ ਸ. ਜੱਸਾ ਸਿੰਘ ਨੂੰ ਆਖਿਆ ਕਿ ਜੇ ਆਪ ਸਣੇ ਆਪਣੇ ਸਵਾਰਾਂ ਦੇ ਅਸਾਡੇ ਨਾਲ ਮਿਲਕੇ ਰਹਿਣਾ ਚਾਹੋ ਤਾਂ ਆਪ ਨੂੰ ਆਪ ਦੀ ਇੱਛਾ ਅਨੁਸਾਰ ਜਾਗੀਰ ਦਿੱਤੀ ਜਾਵੇਗੀ। ਸ. ਜੱਸਾ ਸਿੰਘ ਨੇ ਇਸ ਬਾਰੇ ਪੰਥ ਤੋਂ ਪਰਵਾਨਗੀ ਪ੍ਰਾਪਤ ਕਰਨ ਲਈ ਨਵਾਬ ਤੋਂ ਮੋਹਲਤ ਮੰਗੀ ਅਤੇ ਆ ਕੇ ਪੰਥ ਦੇ ਮੁਖੀਆਂ ਦੇ ਸਾਹਮਣੇ ਇਹ ਮਾਮਲਾ ਪੇਸ਼ ਕੀਤਾ। ਪੰਥਕ ਆਗੂਆਂ ਨੇ ਜਦ ਇਸ ਗੱਲ ਨੂੰ ਦੂਰ ਦ੍ਰਿਸ਼ਟੀ ਨਾਲ ਵਿਚਾਰਿਆਂ, ਤਾਂ ਇਸ ਵਿਚ ਪੰਥ ਲਈ ਸਭ ਤਰ੍ਹਾਂ ਲਾਭ ਹੀ ਲਾਭ ਦਿਸਿਆ।

ਪਹਿਲਾ ਲਾਭ ਤਾਂ ਪਰਤੱਖ ਇਹ ਸੀ ਕਿ ਨਜ਼ਾਮ ਜਲੰਧਰ ਨਾਲ ਮੇਲ ਹੋ ਜਾਣ ਨਾਲ ਖਾਲਸੇ ਪਰ ਹੋ ਰਹੀਆਂ ਸਖਤੀਆਂ ਕੁਝ ਸਮੇਂ ਲਈ ਰੁਕ ਜਾਣਗੀਆਂ।

ਦੂਜਾ, ਇਸ ਸਮੇਂ ਤੋਂ ਲਾਭ ਉਠਾ ਕੇ ਖਾਲਸੇ ਨੂੰ ਵਧਣ ਫੁਲਣ ਦਾ ਖਾਸਾ ਵਕਤ ਮਿਲ ਜਾਵੇਗਾ।

ਤੀਜਾ, ਹਾਕਮ ਦੇ ਦਰਬਾਰ ਵਿਚ ਆਪਣੇ ਆਦਮੀ ਦੇ ਰਹਿਣ ਦੇ ਕਾਰਣ, ਵੈਰੀਆਂ ਦੀਆਂ ਚਾਲਾਂ ਤੇ ਤਜਵੀਜ਼ਾਂ ਦਾ ਪਤਾ ਲਗਦਾ ਰਹੇਗਾ ਤੇ ਉਨ੍ਹਾਂ ਤੋਂ ਬਚ ਬਚਾਓ ਦਾ ਪ੍ਰਬੰਧ ਖਾਲਸਾ ਸਮੇਂ ਸਿਰ ਕਰ ਲਿਆ ਕਰੇਗਾ।

ਇਸ ਤੋਂ ਛੁਟ ਲੋੜ ਪੈਣ ਪਰ ਪੰਥ ਜਦ ਜ਼ਰੂਰੀ ਸਮਝੇਗਾ ਕਿ ਹਲੂਮਤ ਨਾਲ ਹੋਰ ਮੇਲ ਨਹੀਂ ਰੱਖਣਾ ਤਾਂ ਉਸੇ ਦਿਨ ਹੀ ਇਹ ਸੰਬੰਧ ਉਨ੍ਹਾਂ ਨਾਲੋਂ ਤੋੜ ਲਿਆ ਜਾਵੇਗਾ।

ਉਪਰੋਕਤ ਵਿਚਾਰਾਂ ਅਨੁਸਾਰ ਸਰਦਾਰ ਜੱਸਾ ਸਿੰਘ ਨੂੰ ਪੰਥ ਵਲੋਂ ਨਵਾਬ ਅਦੀਨਾ ਬੇਗ ਪਾਸ ਰਹਿਣ ਦੀ ਪਰਵਾਨਗੀ ਮਿਲ ਗਈ ਤੇ ਉਹ ਸਣੇ ਆਪਣੇ ਸਵਾਰਾਂ ਦੇ ਖਾਨ ਪਾਸ ਰਹਿ ਪਏ। ਇਸ ਪਰ ਨਵਾਬ ਨੇ ਆਪ ਨੂੰ ਇਕ ਮਾਕੂਲ ਜਾਗੀਰ ਦੁਆਬੇ ਵਿਚ ਦੇ ਦਿਤੀ। ਇਹ ਸਿਲਸਿਲਾ ਕੋਈ ਤਿੰਨ ਕੁ ਸਾਲ ਨਿਭਦਾ ਰਿਹਾ।

### ਪੰਥਕ ਦਰਦ ਅਦੁਤੀ

ਸੰਨ ੧੭੪੮ ਦੇ ਅਕਤੂਬਰ ਵਿਚ ਪੰਥਕ ਆਗੂਆਂ ਨੂੰ ਅਦੀਨਾ ਬੇਗ ਦੀ ਨਿਗਾਹ ਖਾਲਸੇ ਵਲੋਂ ਕੁਝ ਵਿੰਗੀ ਦਿਸੀ। ਇਸ ਪਰ ਸ.ਜੱਸਾ ਸਿੰਘ ਨੂੰ ਹੁਕਮਨਾਮਾ ਪੁੱਜਾ ਕਿ ਆਪ ਦੁਆਬੇ ਦੇ ਨਵਾਬ ਨਾਲ ਅੱਗੇ ਨੂੰ ਮੇਲ ਨਾ ਰੱਖੋ। ਖਾਲਸੇ ਦੀ ਇਸ ਇੱਛਾ ਅਨੁਸਾਰ ਆਪ ਨੇ ਉਸੇ ਦਿਨ ਹੀ ਨਵਾਬ ਅਦੀਨਾ ਬੇਗ ਨਾਲੋਂ ਆਪਣਾ ਸੰਬੰਧ ਤੋੜ ਲਿਆ ਅਤੇ ਸਣੇ ਆਪਣੇ ਜਵਾਨਾਂ ਦੇ ਅੰਮ੍ਰਿਤਸਰ ਪਹੁੰਚ ਕੇ ਆਪਣੇ ਵੀਰਾਂ ਨਾਲ ਮਿਲ ਗਏ ਅਤੇ ਖਾਲਸੇ ਦੇ ਮੋਢੇ ਨਾਲ ਮੋਢਾ ਜੋੜ ਕੇ ਵੈਰੀਆਂ ਦੇ ਟਾਕਰੇ ਲਈ ਰਣ ਵਿਚ ਉਤਰ ਪਏ।

ਸਰਦਾਰ ਜੱਸਾ ਸਿੰਘ ਦੇ ਇਸ ਪੰਥਕ ਪਿਆਰ ਨੂੰ ਵੇਖਕੇ ਸਰਬੱਤ ਖਾਲਸੇ ਵਲੋਂ ਵਡੀ ਪ੍ਰਸੰਨਤਾ ਪ੍ਰਗਟ ਕੀਤੀ ਗਈ।

### ਰਾਮਗੜ੍ਹੀਆਂ ਦਿੱਲੀ ਫਤਹ ਕੀਤੀ

ਸਰਦਾਰ ਜੱਸਾ ਸਿੰਘ ਦੀਆਂ ਫਤਹਯਾਬੀਆਂ ਦਾ ਹੱਦ ਬੰਨਾ ਹੁਣ ਪੰਜਾਬ ਤੋਂ ਬਾਹਰ ਦਿੱਲੀ ਦੀਆਂ ਕੰਧਾਂ ਤਕ ਖਿਲਰ ਗਿਆ ਸੀ। ਸੰਨ ੧੭੮੨ ਵਿਚ ਆਪ ਸਣੇ ਖਾਲਸਾ ਦਲ ਦੇ ਚੰਦੋਸੀ ਤੇ ਮੇਰਠ ਨੂੰ ਸੋਧਦੇ ਹੋਏ ਦਿੱਲੀ ਪਰ ਜਾ ਪਏ। ਅਗੋਂ ਰਾਜਧਾਨੀ ਦੀ ਰਖਿਕ ਫੌਜ ਨੇ ਬੜਾ ਟਾਕਰਾ ਕੀਤਾ ਪਰ ਆਪ ਸਭ ਨੂੰ ਲਿਤਾੜਦੇ ਹੋਏ ਮਲਕਾਂ ਗੰਜ ਤੇ ਸਬਜ਼ੀ ਮੰਡੀ ਦੀ ਸਫਲਤਾ ਦੇ ਬਾਅਦ ਸਿਧੇ ਮੁਗਲਪੁਰੇ ਨੂੰ ਜਾ ਜਿਤਿਆ। ਰਾਮਗੜ੍ਹੀਆਂ ਦੀ ਇਸ ਫਤਹਿ ਦੀ ਸਦਾ ਕਾਇਮ ਰਹਿਣ ਵਾਲੀ ਯਾਦਗਾਰ ਇਹ ਸੀ ਕਿ ਆਪ ਨੇ ਕਿਲਾ ਦਿੱਲੀ ਦੀ ਗਰਦਸ਼ ਤੋਂ ਚਾਰ ਵਡੀਆਂ ਸ਼ਾਹੀ ਤੋਪਾਂ ਖਿਚਵਾ ਕੇ ਆਪਣੇ ਨਾਲ ਲੈ ਆਂਦੀਆਂ।

ਨਜਫ ਖਾਨ ਹਾਕਮ ਮੇਰਠ ਨੇ ਅੱਗੇ ਨੂੰ ੧੦੦੦੦) ਰੁਪਿਆ ਸਾਲਾਨਾ ਆਪ ਨੂੰ ਨਜ਼ਰਾਨਾ ਦੇਣਾ ਲਿਖ ਦਿਤਾ। ਮੁੱਕਦੀ ਗੱਲ ਇਹ ਹੈ ਕਿ ਜਥੇਦਾਰ ਜੱਸਾ ਸਿੰਘ ਰਾਮਗੜ੍ਹੀਆ ਐਸਾ ਪ੍ਰਤਾਪੀ ਯੋਧਾ ਸੀ ਕਿ ਆਪ ਜਿਧਰ ਘੋੜੇ ਦੀਆਂ ਵਾਗਾਂ ਉਠਾਂਦੇ ਸਨ, ਸਫਲਤਾ ਆਪ ਦੇ ਚਰਨ ਚੁੰਮਦੀ ਸੀ। ਇਸ ਤਰ੍ਹਾਂ ਆਪ ਆਪਣੇ ਸਫਲ ਜੀਵਨ ਦੇ ੮੦ ਸਾਲ ਬਿਤਾ ਕੇ ਵੈਸਾਖ ਸੰਮਤ ੧੮੬੦ ਬਿ: ਮੁਤਾਬਕ ਅਪਰੈਲ ਸੰਨ ੧੮੦੩ ਵਿਚ ਸੰਸਾਰ ਯਾਤਰਾ ਸੰਪੂਰਨ ਕਰ ਗਏ।

## ਬੀਰਤਾ ਬਾਬਾ ਜੋਧ ਸਿੰਘ

ਆਪ ਦੇ ਦੋਵੇਂ ਪੁੱਤਰ, ਬਾਬਾ ਜੋਧ ਸਿੰਘ ਤੇ ਸਰਦਾਰ ਵੀਰ ਸਿੰਘ ਬਹੁਤੇ ਗੁਣਾਂ ਵਿਚ ਆਪਣੇ ਮਾਨਯੋਗ ਸੂਰਮੇ ਪਿਤਾ ਜਿਹੇ ਸਨ । ਸਿੱਖ ਰਾਜ ਨੇ ਬਾਬਾ ਜੋਧ ਸਿੰਘ ਰਾਮਗੜ੍ਹੀਏ ਦੀ ਵਰਿਆਮਤਾ ਦੇ ਕਾਰਨਾਮਿਆਂ ਬਾਰੇ ਬਹੁਤ ਕੁਝ ਸੁਣਿਆ ਸੀ । ਸੰਮਤ ੧੮੫੩ ਵਿਚ ਜਦ ਕਿ ਖਾਲਸਾ ਰਾਜ ਦੀ ਇਹ ਮਹਾਨ ਇਮਾਰਤ ਅਜੇ ਨੀਹਾਂ ਵਿਚੋਂ ਨਿਕਲੀ ਹੀ ਸੀ ਇਸ ਨੂੰ ਮਜ਼ਬੂਤ ਅਤੇ ਸੁਰੱਖਿਅਤ ਬਣਾਉਣ ਲਈ ਬਾਬਾ ਜੋਧ ਸਿੰਘ ਵਰਗੇ ਕਈ ਯੋਧਿਆਂ ਦੀ ਕੁਰਬਾਨੀਆਂ ਦੀ ਲੋੜ ਸੀ । ਓਹਨਾਂ ਨੂੰ ਸ਼ੇਰੇ-ਪੰਜਾਬ ਇਸ ਪਿਆਰ ਨਾਲ ਮਿਲੇ ਕਿ ਬਾਬਾ ਜੀ ਦਾ ਮਨ ਸਦਾ ਲਈ ਆਪਣੀ ਮੁੱਠ ਵਿਚ ਕਰ ਲਿਆ ।

ਬਾਬਾ ਜੋਧ ਸਿੰਘ ਨੇ ਆਪਣੀ ਬੀਰਤਾ ਦੇ ਜੌਹਰ ਪਹਿਲੀ ਵਾਰ ਸੰਨ ੧੮੦੭ ਵਿਚ ਕਸੂਰ ਦੀ ਵਡੀ ਲੜਾਈ ਸਮੇਂ ਦਸੇ ਜੇਹੜੀ ਬਹਾਦਰ ਕਸੂਰੀਏ ਪਠਾਣਾਂ, ਕੁਤਬੋਦੀਨ ਖਾਨ ਨਾਲ ਲੜੀ ਗਈ ਸੀ ।

ਇਸ ਸੰਗਰਾਮ ਵਿਚ ਆਪ ਆਪਣੇ ੨000 ਚੋਣਵੇਂ ਜਵਾਨਾਂ ਨਾਲ ਸ਼ਾਮਲ ਹੋਏ । ਇਸ ਸਮੇਂ ਆਪ ਨੇ ਉਹ ਤੇਗ ਵਾਹੀ, ਆਪ ਦੀ ਨਿਰਭੈਤਾ ਅਤੇ ਸੂਰਮਤਾ ਦੀ ਏਨੀ ਪ੍ਰਸੰਸਾ ਹੋਈ ਕਿ ਸਿੱਖ ਰਾਜ ਦੀ ਆਮਦਨੀ ਦੀ ਜਾਗੀਰ ਇਲਾਕਾ ਘੁੰਮਣ ਵਿਚ ਭੇਟਾ ਕੀਤੀ ਗਈ ।

## ਖਾਲਸਾ ਰਾਜ ਦੇ ਉਸਰੀਏ

ਬਾਬਾ ਜੋਧ ਸਿੰਘ ਦੇ ਚਾਚੇ ਦੇ ਸਪੁਤਰ ਸ:ਦੀਵਾਨ ਸਿੰਘ ਨੇ ਖਾਲਸਾ ਰਾਜ ਦੀ ਉਸਾਰੀ ਲਈ ਆਪਣੇ ੭00 ਸਵਾਰਾਂ ਨਾਲ ਕਸ਼ਮੀਰ ਦੀ ਫਤਹ ਲਈ ਸੰਨ ੧੮੧੯ ਵਿਚ ਬੜਾ ਵਧ ਚੜ੍ਹ ਕੇ ਹਿੱਸਾ ਲਿਆ ਸੀ । ਜਦ ਕਸ਼ਮੀਰ ਫਤਹ ਹੋ ਗਿਆ ਤਾਂ ਆਪ ਨੂੰ ਬਾਰਾਂਮੂਲੇ ਦੇ ਬਡੇ ਤੇ ਕਰੜੇ ਪਰਗਨੇ ਦੀ ਨਿਜ਼ਾਮਤ ਦਿਤੀ ਗਈ ।

ਆਪ ਨੇ ਇਥੋਂ ਦੇ ਆਪ ਹੁਦਰੇ ਲੋਕਾਂ ਨੂੰ ਖਾਸ ਕਰ 'ਖੱਖੇ' ਤੇ 'ਬੱਬਿਆਂ' ਨੂੰ ਬੜੀ ਬੀਰਤਾ ਨਾਲ ਆਪਣੇ ਤਾਇਤ ਵਿਚ ਰਖਿਆ ਅਤੇ ਇਨ੍ਹਾਂ ਤੋਂ ਮਾਲੀਆ ਆਦਿ ਠੀਕ ਸਮੇਂ ਪਰ ਵਸੂਲ ਕਰਦੇ ਰਹੇ । ਛੇਕੜ ੧੫ ਸਾਲ ਲਗਾਤਾਰ ਕਸ਼ਮੀਰ ਵਿਚ ਖਾਲਸਾ ਰਾਜ ਦੀ ਬ੍ਰਿਧੀ ਲਈ ਘਾਲਾਂ ਘਾਲਦੇ ਹੋਏ ਜਨਵਰੀ ੧੮੩੪ ਵਿਚ ਬਾਰਾਂਮੂਲੇ ਹੀ ਆਪਣੀ ਜਾਨ ਵਾਰ ਦਿੱਤੀ ।

## ਸ਼ੇਰ ਸਰਹੱਦੀ ਰਾਮਗੜ੍ਹੀਏ

ਸ.ਦੀਵਾਨ ਸਿੰਘ ਦੀਆਂ ਘਾਲਾਂ ਤੋਂ ਪ੍ਰਸੰਨ ਹੋ ਕੇ ਸਿੱਖ ਰਾਜ ਵਲੋਂ ਆਪ ਜੀ ਦੇ ਸਪੁਤ੍ਰ ਸ: ਮੰਗਲ ਸਿੰਘ ਨੂੰ ਬਹੁਤ ਵਡੀ ਜ਼ਿਮੇਵਾਰੀ ਦਾ ਅਹੁਦਾ ਦੇ ਦਿਤਾ । ਸੰਨ ੧੮੩੪ ਵਿਚ ਜਦ ਮਹਾਰਾਜਾ ਸਾਹਿਬ ਨੇ ਬਾਰਕਜ਼ਈਆਂ ਤੋਂ ਪਿਸ਼ਾਵਰ ਫਤਹ ਕਰਕੇ ਖਾਲਸਾ ਰਾਜ ਨਾਲ ਪੂਰੀ ਤਰ੍ਹਾਂ ਮਿਲਾ ਲੈਣ ਦਾ ਫੈਸਲਾ ਕੀਤਾ ਤਾਂ ਪਹਿਲੇ ਧਾਵੇ ਲਈ ਜੋ ਚੋਣਵੀਆਂ ਫੌਜਾਂ ਨੀਯਤ ਕੀਤੀਆਂ ਸਨ, ਸ. ਮੰਗਲ ਸਿੰਘ ਇਸ ਵਿਚ ੬00 ਸਵਾਰਾਂ ਨਾਲ ਸ਼ਾਮਿਲ ਸੀ ।

ਇਸ ਲੜਾਈ ਵਿਚ ਆਪ ਨੇ ਆਪਣੀ ਜਾਨ ਹੱਥ ਤੇ ਰੱਖ ਕੇ, ਮੈਦਾਨੇ ਜੰਗ ਵਿਚ ਆਪਣੀ ਨਿਡਰਤਾ ਦਾ ਐਸਾ ਸਬੂਤ ਦਿਤਾ ਕਿ ਦੇਖਣ ਵਾਲੇ ਵਾਹ! ਵਾਹ!! ਕਰ ਉਠੇ । ਖਾਸ ਕਰਕੇ ੬ ਮਈ ਦੀ ਸਵੇਰ ਨੂੰ ਚਮਕਨੀ ਦੀ ਰਣ ਭੂਮੀ ਵਿਚ ਵਡਾ ਨਾਮਨਾ ਪਾਇਆ । ਇਸ ਬਦਲੇ ਆਪ ਜੀ ਨੂੰ ਧਰਮ ਕੋਟ, ਕਾਲੋ ਵਾਲ ਅਤੇ ਖਡੀਲਾਂ ਆਦਿ ਪਿੰਡਾਂ ਦੀ ਦਸ ਹਜ਼ਾਰ ਰੁਪਏ ਦੀ ਜਾਗੀਰ ਇਨਾਮ ਮਿਲੀ ।

## ਸੂਰਬੀਰ ਇੰਜੀਨੀਅਰ ਦੀ ਯਾਦ

ਪਿਸ਼ਾਵਰ ਪੁਰ ਕਬਜ਼ਾ ਹੋ ਜਾਣ ਦੇ ਬਾਅਦ ਸਭ ਤੋਂ ਬਿਖੜਾ ਤੇ ਖਤਰੇ ਵਾਲਾ ਕੰਮ ਆਪ ਦੇ ਜ਼ਿਮੇਂ ਸ: ਹਰੀ ਸਿੰਘ ਨਲੂਏ ਨੇ ਇਹ ਪਾਇਆ, ਕਿ ਸਰਹੱਦ ਦੀ ਰਖਿਆ ਲਈ ਗ਼ੈਰ ਇਲਾਕੇ ਦੀਆਂ ਹੱਦਾਂ ਪੁਰ ਕਿਲ੍ਹੇ ਉਸਾਰਕੇ ਕਬਾਇਲੀਆਂ ਨੂੰ ਰੋਕਿਆ ਜਾਏ ।

ਇਨ੍ਹਾਂ ਵਿਚੋ ਅਤਿ ਕਠਨ ਕਾਰਜ ਬਾਰੇ ਨਦੀ ਕਨਾਰੇ ਕਿਲਾ ਉਸਾਰਨ ਦਾ ਮੋਰਚਾ ਸ:ਮੰਗਲ ਸਿੰਘ ਨੂੰ ਸੌਂਪਿਆ ਗਿਆ । ਇਸ ਅਤਿ ਖਤਰੇ ਵਾਲੇ ਕੰਮ ਨੂੰ ਜਿਸ ਬਹਾਦਰੀ ਤੇ ਸਿਆਣਪ ਨਾਲ ਸਰਦਾਰ ਮੰਗਲ ਸਿੰਘ ਰਾਮਗੜ੍ਹੀਏ ਨੇ ਸਿਰੇ ਚਾੜ੍ਹਿਆ, ਉਸ ਫੌਜੀ ਹੁਨਰ ਤੇ ਸਿਆਣਪ ਦਾ ਸਿੱਕਾ ਅੱਜ ਭੀ ਦਿਲਾਂ ਪੁਰ ਉਕਰਿਆ ਹੋਇਆ ਹੈ, ਜਿਸ ਦੀ ਪਿਸ਼ਾਵਰ ਗਜ਼ਟੀਅਰ ਭੀ ਪ੍ਰਸੰਸਾ ਕਰਦਾ ਹੈ । ਇਹ ਸ਼ਾਨਦਾਰ ਕਿਲ੍ਹਾ ਅੱਜ ਤੀਕ ਸਰਦਾਰ ਮੰਗਲ ਸਿੰਘ ਰਾਮਗੜ੍ਹੀਏ ਦੀ ਸਦੀਵੀ ਯਾਦਗਾਰ ਹੈ ।

ਇਸ ਕਿਲ੍ਹੇ ਦੇ ਕਿਲੇਦਾਰ ਭੀ ਆਪ ਨੂੰ ਥਾਪਿਆ ਗਿਆ । ਬਿਰਧ ਅਫਰੀਦੀ ਅੱਜ ਤੀਕ ਬਹਾਦਰ ਸਰਦਾਰ ਮੰਗਲ ਸਿੰਘ ਰਾਮਗੜ੍ਹੀਏ ਦਾ ਨਾਮ ਸਤਿਕਾਰ ਨਾਲ ਲੈਂਦੇ ਹਨ । ਸੰਨ ੧੮੩੭ ਦੇ ਜੰਗ ਖੈਬਰ ਵਿਚ ਰਾਮਗੜ੍ਹੀਏ ਵਰਿਆਮ ਯੋਧੇ ਨੇ ਕੇਵਲ ਆਪਣੀ ਫੌਜ ਨਾਲ ੬ ਤੋਪਾਂ ਗ਼ਨੀਮ ਤੋਂ ਨੇਜ਼ਿਆਂ ਦੀਆਂ ਨੋਕਾਂ ਦੇ ਬਲ ਨਾਲ ਖੋਹ ਕੇ ਆਪਣੇ ਕਬਜ਼ੇ ਵਿਚ ਕਰ ਲਈਆਂ ਸਨ ।

ਇਸ ਰਣ-ਤਤੇ ਵਿਚ ਆਪ ਦਾ ਘੋੜਾ ਆਪ ਦੀਆਂ ਰਾਨਾਂ ਵਿਚ ਗੋਲੀ ਖਾ ਕੇ ਉਥੇ ਹੀ ਮਰ ਗਿਆ ਸੀ । ਆਪ ਜ਼ਖਮੀ ਹੋਣ ਪਰ ਭੀ ਉਸ ਸਮੇਂ ਤਕ ਆਪਣੇ ਨੇਜ਼ੇ ਨਾਲ ਵੈਰੀਆਂ ਦੀਆਂ ਛਾਤੀਆਂ ਵਿਨ੍ਹਦੇ ਰਹੇ ਸਨ ਜਦ ਤਕ ਕਿ ਗ਼ਨੀਮ ਮੈਦਾਨ ਛੱਡ ਕੇ ਦੱਰਾ ਖੈਬਰ ਵਿਚ ਨਹੀਂ ਸੀ ਜਾ ਵੜਿਆ ।

ਸੰਨ ੧੮੩੯ ਵਿਚ ਸਰਦਾਰ ਰਾਮਗੜ੍ਹੀਏ ਨੂੰ ਸਤਲੁਜ ਤੇ ਬਿਆਸ ਦੇ ਵਿਚਾਲੇ ਪਹਾੜੀ ਇਲਾਕੇ ਦੇ ਪ੍ਰਬੰਧ ਲਈ ਨਾਜ਼ਮ ਨੀਯਤ ਕੀਤਾ ਗਿਆ । ਆਪ ਸਿੱਖ ਰਾਜ ਲਈ ਬੜੀਆਂ ਘਾਲਾਂ ਘਾਲਦੇ ਹੋਏ ੧੮੭੯ ਵਿਚ ਚੜ੍ਹਾਈ ਕਰ ਗਏ ।

# ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਦੀ ਬੰਸਾਵਲੀ



**ਰਾਮਗੜ੍ਹੀਆ ਕੌਮ ਦਾ ਚਾਨਣ ਮੁਨਾਰਾ, ਸ.ਮੋਹਨ ਸਿੰਘ ਹਦੀਆ ਬਾਦੀ-ਪ੍ਰਧਾਨ ਰਾਮਗੜ੍ਹੀਆ ਕਾਲਜ ਕੌਂਸਲ ਫਗਵਾੜਾ**

ਬਹੁਤ ਸਾਰੇ ਇਤਿਹਾਸਕਾਰਾਂ ਨੇ ਸ.ਜੱਸਾ ਸਿੰਘ ਰਾਮਗੜ੍ਹੀਏ ਦੀ ਜ਼ਾਤ ਠੋਕਾ ਹੀ ਦੱਸੀ ਹੈ । ਇਹ ਇਉਂ ਭਾਸਦਾ ਹੈ ਕਿ ਉਨ੍ਹਾਂ ਦਿਨਾ ਦੀ ਧੀਮਾਨ ਬਰਾਦਰੀ ਵਿਚੋਂ ਸ. ਜੱਸਾ ਸਿੰਘ ਦਾ ਖਾਨਦਾਨ ਹੋਣ ਕਰਕੇ ਉਸ ਨੂੰ ਵੀ ਇਹੀ ਕਿਹਾ ਜਾਂਦਾ ਰਿਹਾ ਹੈ । ਪਰ ਪੁਰਾਤਨ ਸੋਮਿਆਂ ਦੇ ਅਧਾਰ ਤੇ ਕਿਸੇ ਵੀ ਇਤਿਹਾਸਕ ਖੋਜੀ ਨੇ ਸ.ਜੱਸਾ ਸਿੰਘ ਰਾਮਗੜ੍ਹੀਏ ਦੀ ਮੁਹੀਂ ਪੁਰ ਖੋਜ ਨਹੀਂ ਕੀਤੀ ।

ਸ.ਜੱਸਾ ਸਿੰਘ ਰਾਮਗੜ੍ਹੀਏ ਦਾ ਗੋਤ ਬੱਬਰਾ ਅਰਥਾਤ ਬੰਬਰਾਉ ਹੈ । ਇਸ ਗੋਤ ਪੁਰ ਖੋਜ ਕਰਨਾ ਅਤੀ ਜ਼ਰੂਰੀ ਹੈ । ਇਹ ਗੋਤ ਦਾ ਇਤਿਹਾਸ ਇਸ ਤਰ੍ਹਾਂ ਹੈ:-

੪੭੦ ਈਸਵੀ ਵਿਚ ਰਾਜੇ ਨੈਨਪਾਲ ਨੇ ਉੜੀਸਾ ਤੋਂ ਆ ਕੇ ਅਜੈ ਪਾਲ ਕਨੌਜ ਦੇ ਰਾਜੇ ਨੂੰ ਜਿਤਿਆ ਅਤੇ ਕਨੌਜ ਨੂੰ ਆਪਣੀ ਰਾਜਧਾਨੀ ਬਣਾਇਆ । ਨੈਨਪਾਲ ਦਾ ਪੁਤੱਰ ਸ੍ਰੀ ਪੁੰਜ ਦੇ ਤੇਰਾਂ ਪੁੱਤਰ ਹੋਏ । ਉਨ੍ਹਾਂ ਵਿਚੋਂ ਸਭ ਤੋਂ ਵਡਾ ਧਰਮ ਬੰਬੂ ਸੀ । ਉਸ ਦੀਆਂ ੨੧ ਕੁਲਾਂ ਰਾਓ ਕਹਾਈਆਂ । ਕਿਉਂਕਿ ਇਨ੍ਹਾਂ ਤੇਰਾਂ ਹੀ ਭਰਾਵਾਂ ਦੇ ਨਾਂ ਤੇ ਆਪਣੇ ਆਪਣੇ ਗੋਤਰ ਚਲੇ, ਇਸ ਲਈ ਇਸ ਦੇ ਗੋਤਰ ਦਾ ਨਾਂ ਬੰਬੂ ਰਾਓ ਪ੍ਰਸਿਧ ਹੋਇਆ । ਇਸ ਕੁੱਲ ਦੀ ਬਾਈਵੀਂ ਪੀੜੀ ਦੇ ਕਨੌਜ ਦੇ ਰਾਜੇ ਜੈ ਚੰਦ ਦੇ ਪਿਤਾ ਬਿਜੈ ਚੰਦ ਨੇ ਰਾਜੇ ਦਾ ਪਦ ਗ੍ਰਹਿਣ ਕੀਤਾ । ਮੁਹੰਮਦ ਗੌਰੀ ਦੇ ਹਮਲਿਆਂ ਨੇ ਇਸ ਖਾਨਦਾਨ ਨੂੰ ਕਨੌਜ ਵਿਚ ਸੁਖੀ ਨਾ ਵਸਣ ਦਿਤਾ । ਜੈ ਚੰਦ ਨੇ ਹਾਰ ਖਾਧੀ ਅਤੇ ਉਸ ਦਾ ਭਤੀਜਾ ਸਈਆ ਜੀ ਤੰਗ ਆ ਕੇ ਮਾਰੂਥੱਲ ਵਲ ਚਲਾ ਗਿਆ । ਉਥੇ ਉਨ੍ਹਾਂ ਨੇ ਜੋਧਪੁਰ, ਬੀਕਾਨੇਰ ਅਤੇ ਕਿਸ਼ਨ ਗੜ੍ਹ ਦੀਆਂ ਰਿਆਸਤਾਂ ਕਾਇਮ ਕੀਤੀਆਂ, ਜੋ ਅੱਜ ਤਕ ਕਾਇਮ ਹਨ।

ਕਨੌਜ ਤੋਂ ਇਸੇ ਹੀ ਖਾਨਦਾਨ ਦੀਆਂ ਕੁਝ ਸ਼ਾਂਖਾਂ ਪੰਜਾਬ ਵਲ ਵੀ ਆਈਆਂ । ਉਹ ਆਪਣੇ ਆਪ ਨੂੰ ਬੰਬੂਰਾਓ ਦੇ ਖਾਨਦਾਨ ਵਿਚੋਂ ਹੋਣ ਕਰਕੇ ਬਬਰਾ ਜਾਂ ਬਮਰਾ ਕਹਿਣ ਲੱਗੇ । ਭਮਰਾ ਗੋਤ ਦੇ ਕੁਝ ਜੱਟ ਵੀ ਪੰਜਾਬ ਵਿਚ ਵਸਦੇ ਹਨ । ਕੁਝ ਕੁ ਭੰਬਰਾ ਜਾਂ ਬਮਰਾ ਧੀਮਾਨਾਂ ਦੀ ਬਰਾਦਰੀ ਵਿਚ ਮਿਲ ਗਏ, ਜੋ ਉਨ੍ਹਾਂ ਦਿਨਾਂ ਵਿਚ ਦਸਤਕਾਰ ਸਨ । *(ਇਨ੍ਹਾਂ ਵਿਚੋਂ ਇਕ ਖਾਨਦਾਨ ਪਿੰਡ ਮੋਰੋਂ ਤਹਿਸੀਲ ਫਿਲੌਰ ਜ਼ਿਲਾ ਜਲੰਧਰ ਵਿਚ ਆਇਆ । ਉਸ ਨਾਲ ਕਨੌਜ ਦੇ ਭੱਠਾਂ ਦਾ ਵੀ ਇਕ ਖਾਨਦਾਨ ਸੀ । ਇਹ ਭੱਠ ਮੁਸਲਮਾਨ ਹੋ ਗਏ ਸਨ ਅਤੇ ਮਰਾਸੀ ਅਖਵਾਂਦੇ ਸਨ । ਉਸ ਖਾਨਦਾਨ ਦਾ ਇਕ ਮਿਰਾਸੀ ਖੁਸ਼ੀ ਮੁਹੰਮਦ ਬੈਂਡ ਮਾਸਟਰ ਫਗਵਾੜਾ ਦਾ ਭਰਾ ਸੀ, ਮੈਨੂੰ ਮਿਲਿਆ ਅਤੇ ਉਸ ਨੇ ਮੈਨੂੰ ਭਮਰਾਵਾਂ ਦੀ ਵਿਥਿਆ ਸੁਣਾਈ । ਉਨ੍ਹਾਂ ਦੀਆਂ ਆਪਣੀਆਂ ਖਾਨਦਾਨੀ ਲਿਖਤਾਂ ਵਿਚ ਇਹ ਹਾਲ ਲਿਖਿਆ ਹੋਇਆ ਵੀ ਸੀ ਕਿ ਭਮਰਾ ਕਨੌਜ ਅਤੇ ਅਲਾਹਾਬਾਦ ਵਲੋਂ ਆਏ ਸਨ ਅਤੇ ਰਾਜਪੂਤ ਹਨ । ਉਹ ਆਪਣੀ ਕਲਿਆਣ ਭਮਰਾਵਾਂ ਦੇ ਬਜ਼ੁਰਗਾਂ ਨੂੰ ਛਤਰਪਤੀ ਰਾਜੇ ਕਹਿਕੇ ਮੁਖ਼ਾਤਬ ਕਰਦਾ ਸੀ ਅਤੇ ਇਨ੍ਹਾਂ ਦੀ ਬੰਸਾਵਲੀ ਸੂਰਜਬੰਸੀ ਖਾਨਦਾਨ ਨਾਲ ਮੇਲਦਾ ਸੀ । ਦੁਰਭਾਗ ਵੱਸ਼ ਪੰਜਾਬ ਦੀ ਵੰਡ ਹੋ ਗਈ ਅਤੇ ਇਹ ਖੁਸ਼ੀ ਮਹੰਮਦ ਇਸੇ ਹੀ ਉਲਟਾ ਪਲਟੀ ਵਿਚ ਪਾਕਿਸਤਾਨ ਚਲੇ ਗਿਆ ।)* ਸੋ ਸਰਦਾਰ ਜੱਸਾ ਸਿੰਘ ਜੀ ਉਸ ਭਮਰਾ ਜਾਂ

ਭਬਰਾ ਖਾਨਦਾਨ ਵਿਚੋਂ ਸਨ ਅਤੇ ਧਰਮ ਬੰਬੂ ਦੀ ਅੰਸ਼ ਸਨ, ਜਿਹੜੇ ਕੇ ਪੰਜਾਬ ਵਿਚ ਆ ਕੇ ਧੀਮਾਨ ਬਰਾਦਰੀ ਵਿਚ ਮਿਲ ਗਏ ।

ਧਰਮ ਬੰਬੂ ਜਿਸ ਦੀ ਅੰਸ਼ ਵਿਚੋਂ ਸ: ਜੱਸਾ ਸਿੰਘ ਜੀ ਸਨ, ਰਾਠੌਰ ਸਨ ਅਤੇ ਇਹ ਰਾਠੌਰ ਰਾਜਪੂਤ ਸ੍ਰੀ ਰਾਮ ਚੰਦਰ ਦੇ ਦੂਜੇ ਪੁੱਤਰ ਕੁਸ਼ੂ ਦੀ ਔਲਾਦ ਵਿਚੋਂ ਸੂਰਜ ਬੰਸੀ ਸਨ ।

ਸ: ਜੱਸਾ ਸਿੰਘ ਰਾਮਗੜ੍ਹੀਆ ਖਾਲਸਾ ਪੰਥ ਦਾ ਅਠਾਰਵੀਂ ਸਦੀ ਦਾ ਇਕ ਉਘਾ ਸਰਦਾਰ ਬਣਿਆ । 'ਰਾਮਗੜ੍ਹੀਆ' ਸ਼ਬਦ ਰਾਮਗੜ੍ਹ ਕਿਲ੍ਹੇ ਤੋਂ ਸਿੰਘਾਂ ਨੇ ਆਪ ਘੜਿਆ ਸੀ ਅਤੇ ਸ: ਜੱਸਾ ਸਿੰਘ ਨੂੰ ਰਾਮਗੜ੍ਹੀਆ ਅੱਲ ਤੋਂ ਇਸ ਲਈ ਸੰਬੋਧਨ ਕੀਤਾ ਜਾਂਦਾ ਸੀ ਕਿਉਂਕਿ ਸ: ਜੱਸਾ ਸਿੰਘ ਨੇ ਇਸ ਉਘੇ ਸਿੱਖ ਕਿਲ੍ਹੇ ਅਤੇ ਦਰਬਾਰ ਸਾਹਿਬ ਦੀ ਰਾਖੀ ਲਈ ਤਕਰੀਬਨ ਸਾਲਾਂ ਸਾਲ ਦੁਸ਼ਮਣਾ ਨਾਲ ਲੜਾਈ ਕੀਤੀ ਅਤੇ ਬੇਅੰਤ ਘਾਲਾਂ ਘਾਲੀਆਂ । ਸ੍ਰੀ ਅੰਮ੍ਰਿਤਸਰ ਨਾਲ ਗੁਰੂ ਰਾਮਦਾਸ ਜੀ ਦਾ ਗੂੜ੍ਹਾ ਸੰਬੰਧ ਰਿਹਾ, ਇਸ ਲਈ ਅੱਜ ਤਕ ਇਸ ਸ਼ਹਿਰ ਨੂੰ ਲੋਕੀਂ ਗੁਰੂ ਰਾਮਦਾਸ ਦੀ ਨਗਰੀ ਕਹਿੰਦੇ ਹਨ । ਕਿਲ੍ਹੇ ਦਾ ਨਾਮ ਵੀ ਇਸੇ ਲਈ ਰਾਮਗੜ੍ਹ ਪਿਆ ਅਤੇ ਰਾਮਗੜ੍ਹੀਆ ਪਦ ਜਾਂ ਅੱਲ ਵੀ ਸ. ਜੱਸਾ ਸਿੰਘ ਨੇ ਹੀ ਪ੍ਰਾਪਤ ਕੀਤੀ, ਕਿਉਂਕਿ ਇਹ ਬਹੁਤ ਦੇਰ ਸ੍ਰੀ ਦਰਬਾਰ ਸਾਹਿਬ, ਇਸ ਕਿਲ੍ਹੇ ਅਤੇ ਰਾਮਦਾਸ ਪੁਰ (ਅੰਮ੍ਰਿਤਸਰ) ਦਾ ਸਰਪਰੱਸਤ (Protector) ਰਿਹਾ ।

ਰਾਮਗੜ੍ਹ ਦਾ ਇਹ ਕਿਲ੍ਹਾ ਸਿੰਘਾਂ ਨੇ ਬੰਦੇ ਬਹਾਦਰ ਦੇ ਮਰਨ ਪਿਛੋਂ ਪਹਿਲਾ ਹੀ ਕਿਲ੍ਹਾ ਆਪਣੇ ਬਚਾ ਲਈ ਬਣਾਇਆ ਸੀ । ਉਦੋਂ ਇਹ ਕੱਚਾ ਕਿਲ੍ਹਾ ਸੀ ਅਤੇ ਇਸੇ ਲਈ ਸਿੱਖ ਇਸਨੂੰ 'ਰਾਮ ਰੌਣੀ' ਕਹਿੰਦੇ ਸਨ ।

ਸੰਨ ੧੭੪੮ ਵਿਚ ਸ: ਜੱਸਾ ਸਿੰਘ ਜਲੰਧਰ ਦੇ ਹਾਕਮ ਅਦੀਨਾ ਬੇਗ ਦੀਆਂ ਫੌਜਾਂ ਵਿਚ ਇਕ ਅਫਸਰ ਸਨ । ਉਸ ਸਮੇਂ ਅਦੀਨਾ ਬੇਗ ਨੂੰ ਲਾਹੌਰ ਦੇ ਸੂਬੇਦਾਰ ਨੇ ਸਿੰਘਾਂ ਵਿਰੁੱਧ ਰਾਮ ਰੌਣੀ ਦਾ ਘੇਰਾ ਘੱਤਣ ਦਾ ਹੁਕਮ ਦਿਤਾ । ਇਹ ਘੇਰਾ ਤਿੰਨ ਮਹੀਨੇ ਰਿਹਾ । ਸ: ਜੱਸਾ ਸਿੰਘ ਅਦੀਨਾ ਬੇਗ ਦੀਆਂ ਫੌਜਾਂ ਨਾਲ ਸੀ । ਉਸ ਨੂੰ ਸਿੰਘਾਂ ਦਾ ਪਾਸਾ ਢਿਲਾ ਵੇਖ ਕੇ ਬਹੁਤ ਦੁੱਖ ਹੋਇਆ । ਕਿਲ੍ਹੇ ਅੰਦਰੋਂ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਸੁਣ ਕੇ ਸ: ਜੱਸਾ ਸਿੰਘ ਦੇ ਖੂਨ ਨੇ ਉਬਾਲਾ ਖਾਧਾ ਅਤੇ ਉਹ ਆਪਣੇ ਸਾਥੀਆਂ ਨੂੰ ਨਾਲ ਲੈਕੇ ਆਪਣੇ ਸਿੱਖ ਭਰਾਵਾਂ ਨਾਲ ਆ ਰਲਿਆ ।

ਜੇਕਰ ਸ: ਜੱਸਾ ਸਿੰਘ ਇਸ ਸਮੇਂ ਰਾਮ ਰੌਣੀ ਦੇ ਸਿੰਘਾਂ ਨਾਲ ਇਸ ਔਖੇ ਵੇਲੇ ਨਾ ਰਲਦਾ ਤਾਂ ਦੁਸ਼ਮਣ ਲਈ ਸਿੰਘਾਂ ਨੂੰ ਜਿਤਣਾ ਕੋਈ ਕਠਨ ਨਹੀਂ ਸੀ । ਪਰ ਸ: ਜੱਸਾ ਸਿੰਘ ਦੇ ਸਿੱਖੀ ਪਿਆਰ ਨੇ ਮੁਸਲਮਾਨੀ ਫੌਜਾਂ ਦਾ ਲੱਕ ਤੋੜ ਦਿਤਾ ਅਤੇ ਸ: ਜੱਸਾ ਸਿੰਘ ਨੇ ਕੌੜਾ ਮੱਲ ਰਾਹੀਂ ਸ਼ੀਘਰ ਹੀ ਰਾਮ ਰੌਣੀ ਦਾ ਘੇਰਾ ਵੀ ਉਠਵਾ ਲਿਆ ਅਤੇ ਇਸ ਦੇ ਨਾਂ ਜਾਗੀਰ ਵੀ ਲਗਵਾ ਦਿੱਤੀ ।

ਲੜਾਈ ਖਤਮ ਹੋਣ ਪਿਛੋਂ ਦੀਵਾਨ ਕੌੜਾ ਮੱਲ ਦੀ ਸਹਾਇਤਾ ਲਈ ਖਾਲਸੇ ਨੇ ਮੁਲਤਾਨ ਜਾਣਾ ਪਰਵਾਨ ਕਰ ਲਿਆ, ਪਰ ਕੁਝ ਕੁ ਸਿੰਘਾਂ ਸ੍ਰੀ ਦਰਬਾਰ ਸਾਹਿਬ ਅਤੇ ਕਿਲ੍ਹੇ ਦੀ ਰਾਖੀ ਲਈ ਪੰਥ ਨੇ ਸ੍ਰੀ ਅੰਮ੍ਰਿਤਸਰ ਛਡਣੇ ਜ਼ਰੂਰੀ ਸਮਝੇ । ਇਸ ਲਈ ਸ: ਜੱਸਾ ਸਿੰਘ ਨੂੰ ਪਹਿਲੀ ਵੇਰਾਂ ਕਿਲੇ ਅਤੇ ਦਰਬਾਰ ਸਾਹਿਬ ਦਾ ਰਾਖਾ ਥਾਪਿਆ ਗਿਆ ।

ਮੀਰ ਮੰਨੂ ਨੇ ਸ਼ੀਘਰ ਹੀ ਅਬਦਾਲੀ ਦੇ ਹਮਲੇ ਤੋਂ ਵਿਹਲਾ ਹੋ ਕੇ ਫੇਰ ਸਿੰਘਾਂ ਦੇ ਵਿਰੁੱਧ ਆਪਣਾ ਜਹਾਦ ਸ਼ੁਰੂ ਕੀਤਾ । ਸੋ ੧੭੪੯ ਵਿਚ ਰਾਮ ਰੌਣੀ ਦਾ ਦੂਜਾ ਘੇਰਾ ਘੱਤਿਆ ਗਿਆ । ਇਸ ਵੇਲੇ ਤਕ ਸ: ਜੱਸਾ ਸਿੰਘ ਹੀ ਇਸ ਕਿਲ੍ਹੇ ਦਾ ਕਿਲੇਦਾਰ ਸੀ । ਇਸ ਵੇਲੇ ਸਭ ਸਿੱਖ ਸਰਦਾਰਾਂ ਨੇ ਰਲ ਕੇ ਬੜੀ ਬਹਾਦਰੀ ਨਾਲ ਇਸ ਕਿਲ੍ਹੇ ਦੇ ਬਚਾ ਲਈ ਉਪਰਾਲਾ ਕੀਤਾ । ਪਰ ਆਖੀਰ ਵਿਚ ਮੁਸਲਮਾਨੀ ਫੌਜਾਂ ਨੇ ਕਿਲ੍ਹੇ ਨੂੰ ਸਰ ਕਰ ਲਿਆ ਅਤੇ ਢਵਾ ਦਿਤਾ ।

ਸੰਨ ੧੭੫੩ ਵਿਚ ਮੀਰ ਮੰਨੂ ਮਰ ਗਿਆ । ਉਸ ਦੇ ਮਰਨ ਪਿਛੋਂ ਲਹੌਰ ਸਰਕਾਰ ਕਮਜ਼ੋਰ ਹੋਣ ਲੱਗ ਪਈ । ਸਿੱਖਾਂ ਨੂੰ ਆਪਣੀ ਸ਼ਕਤੀ ਵਧਾਉਣ ਦਾ ਸਮਾਂ ਮਿਲ ਗਿਆ । ਬਾਕੀ ਸਿੱਖ ਸਰਦਾਰਾਂ ਤਾਂ ਹੋਰ ਪਾਸੇ ਮੱਲਾਂ ਮਲਣ ਵਿਚ ਲੱਗ ਪਏ ਪਰ ਸ: ਜੱਸਾ ਸਿੰਘ ਰਾਮਗੜ੍ਹੀਏ ਨੇ ਦਰਬਾਰ ਸਾਹਿਬ ਦੀ ਰਖਵਾਲੀ ਲਈ 'ਰਾਮਗੜ੍ਹ' ਕਿਲ੍ਹੇ ਦੀ ਉਸਾਰੀ ਸ਼ੁਰੂ ਕੀਤੀ । ਇਸ ਵਾਰੀ ਇਸਨੂੰ ਪੱਕਾ ਕਰਕੇ ਬਣਾਇਆ ਅਤੇ 'ਰਾਮਗੜ੍ਹ' ਨਾਮ ਰੱਖਿਆ ।

ਇਹ ਕਿਲ੍ਹਾ ਪੰਜਾਬ ਦੇ ਹਰ ਇਕ ਸੂਬੇਦਾਰ ਦੀਆਂ ਅੱਖਾਂ ਵਿਚ ਰੜਕਦਾ ਰਿਹਾ । ਸੰਨ ੧੭੫੭ ਵਿਚ ਜਦੋਂ ਤੈਮੂਰ ਸ਼ਾਹ ਪੰਜਾਬ ਦਾ ਸੂਬੇਦਾਰ ਬਣਿਆ ਤਾਂ ਉਸ ਨੇ ਵੀ ਇਸੇ ਹੀ ਕਿਲ੍ਹੇ ਤੇ ਧਾਵਾ ਕੀਤਾ ਅਤੇ ਅਧੀਨ ਕਰਕੇ ਢਵਾ ਦਿਤਾ । ਪਰ ਇਸ ਕਿਲ੍ਹੇ ਦੀ ਰਾਖੀ ਜਿਹੜੀ ਕਿ ਖਾਲਸੇ ਨੇ ਸ: ਜੱਸਾ ਸਿੰਘ ਨੂੰ ਦਿੱਤੀ ਸੀ, ਉਹ ਇਸਨੇ ਪੂਰੀ ਤਰ੍ਹਾਂ ਨਿਭਾਈ ਅਤੇ ਇਸ ਕਿਲ੍ਹੇ ਨੂੰ ਫੇਰ ਬਣਵਾਇਆ ।

ਸੰਨ ੧੭੫੮ ਵਿਚ ਤੈਮੂਰ ਸ਼ਾਹ ਪਿਛੋਂ ਪੰਜਾਬ ਦਾ ਸੂਬੇਦਾਰ ਅਦੀਨਾ ਬੇਗ ਬਣਿਆ । ਉਸ ਵੀ ਬਾਕੀ ਨਾਜ਼ਮਾਂ ਵਾਂਗ ਸਿੱਖਾਂ ਨੂੰ ਖਤਮ ਕਰਨ ਲਈ ਕਮਰ ਕੱਸੀ, ਅਤੇ ਪਹਿਲਾ ਵਾਰ ਰਾਮਗੜ੍ਹ ਪੁਰ ਹੀ ਕੀਤਾ । ਪਰ ਸਿੱਖਾਂ ਦੇ ਸਿਰ ਤੋੜ ਬਚਾਉ ਦੇ ਯਤਨਾਂ ਦੇ ਬਾਵਜੂਦ ਇਹ ਕਿਲ੍ਹਾ ਨਾ ਬਚ ਸਕਿਆ, ਅਤੇ ਅਦੀਨਾ ਬੇਗ ਨੇ ਆਖਰ ਇਹ ਕਿਲ੍ਹਾ ਸਰ ਕਰਕੇ ਢਵਾ ਦਿੱਤਾ । ਪਰ ਇਸ ਕਿਲ੍ਹੇ ਦੀ ਰਖਵਾਲੀ ਸ: ਜੱਸਾ ਸਿੰਘ ਦਾ ਜੀਵਨ ਆਦਰਸ਼ ਬਣ ਚੁੱਕੀ ਸੀ । ੧੭੬੩ ਤੋਂ ਪਿਛੋਂ ਜਦੋਂ ਅਹਿਮਦ ਸ਼ਾਹ ਅਬਦਾਲੀ ਦੀ ਤਾਕਤ ਪੰਜਾਬ ਵਿਚ ਘਟ ਗਈ ਤਾਂ ਸਿੱਖ ਪੰਜਾਬ ਪੁਰ ਛਾ ਗਏ । ਇਸ ਵੇਲੇ ਸ: ਜੱਸਾ ਸਿੰਘ ਨੇ ਸਭ ਤੋਂ ਪਹਿਲਾਂ ਰਾਮਗੜ੍ਹ ਦੀ ਫੇਰ ਉਸਾਰੀ ਦਾ ਕੰਮ ਅਰੰਭਿਆ । ਇਸ ਵਾਰੀ ਨਾਲ ਹੀ ਉਨ੍ਹਾਂ ਨੇ ਇਕ ਬਜ਼ਾਰ ਬਣਵਾਇਆ, ਜੋ ਕਿ ਕਟੜਾ ਰਾਮਗੜ੍ਹੀਆ ਕਰਕੇ ਪ੍ਰਸਿੱਧ ਹੋਇਆ ।

ਸ: ਜੱਸਾ ਸਿੰਘ ਰਾਮਗੜ੍ਹੀਏ ਦੀ ਜੀਵਨੀ ਇਹ ਦਸਦੀ ਹੈ ਕਿ ਉਨ੍ਹਾਂ ਦੀ ਰਾਮਗੜ੍ਹ ਕਿਲ੍ਹੇ ਨਾਲ ਕਿਨਾ ਗੂੜ੍ਹਾ ਸੰਬੰਧ ਰਿਹਾ ਹੈ । ੧੭੪੮ ਤੋਂ ੧੭੬੪ ਤਕ ਉਹ ਇਸ ਦੇ ਬਚਾ ਲਈ ਕਈ ਲੜਾਈਆਂ ਲੜਦਾ ਰਿਹਾ ਅਤੇ ਇਸਨੂੰ ਮੁੜ ਮੁੜ ਫੇਰ ਬਣਵਾਂਦਾ ਰਿਹਾ । ਇਸ ਕਿਲ੍ਹੇ ਦੇ ਤਿੰਨ ਘੇਰੇ ਘਤੇ ਗਏ, ਤਿੰਨਾਂ ਵਿਚ ਹੀ ਜੱਸਾ ਸਿੰਘ ਸੂਰਬੀਰਤਾ ਨਾਲ ਲੜਿਆ ਅਤੇ ਇਸ ਤੋਂ ਉਪਰ ਜਿਤਨੀ ਦੇਰ ਵੀ ਉਹ ਸਤਿਲੁਜ ਦੇ ਉਤਰ ਪੱਛਮ ਵਲ ਰਹੇ, ਉਨ੍ਹਾਂ ਨੇ ਇਸ ਕਿਲ੍ਹੇ ਦੀ ਮਹਾਨਤਾ ਨੂੰ ਬਣਾਈ ਰਖਿਆ ਅਤੇ ਇਹੀ ਕਾਰਨ ਸੀ ਕਿ ਉਨ੍ਹਾਂ ਨੂੰ 'ਰਾਮਗੜ੍ਹੀਆ' ਕਿਹਾ ਜਾਂਦਾ ਸੀ ।

ਸਿੰਘਾ ਦੀਆਂ ਬਾਕੀ ਮਿਸਲਾਂ ਦੇ ਨਾਂ ਸਭ ਸਰਦਾਰਾਂ ਦੇ ਪਿੰਡਾਂ ਪਿਛੇ ਜਾਂ ਉਸ ਮਿਸਲ ਦੇ ਸਰਦਾਰਾਂ ਦੇ ਆਚਰਣ ਪਿਛੇ ਰੱਖੇ ਜਾਂਦੇ ਰਹੇ । ਪਰ ਸਾਰੀਆਂ ਮਿਸਲਾਂ ਵਿਚੋਂ ਇਹ ਮਾਣ ਸ: ਜੱਸਾ ਸਿੰਘ ਦੇ ਜਥੇ ਨੂੰ ਹੀ ਪ੍ਰਾਪਤ ਸੀ ਕਿ ਉਨ੍ਹਾਂ ਦਾ ਨਾਂ ਖਾਲਸੇ ਦੇ ਰਾਮਗੜ੍ਹ ਕਿਲ੍ਹੇ ਦੇ ਨਾਂ ਤੋਂ ਪ੍ਰਸਿਧ ਹੋਇਆ । ਇਸ ਜਥੇ ਦਾ ਹਰ ਇਕ ਸਿੱਖ ਇਹ ਨਾਂ ਅਖਵਾਣ ਵਿਚ ਫਖਰ ਸਮਝਦਾ ਸੀ, ਕਿਉਂ ਜੋ ਇਹ ਨਾਂ ਸ੍ਰੀ ਗੁਰੂ ਰਾਮ ਦਾਸ ਜੀ ਦੇ ਨਾਮ ਨਾਲ ਸੰਬੰਧਤ ਸੀ । ਇਹ ਸ: ਜੱਸਾ ਸਿੰਘ ਰਾਮਗੜ੍ਹੀਏ ਦੀ ਬਹਾਦਰੀ ਦੀ ਪ੍ਰਸੰਸਾ ਕਰਕੇ ਹੀ ਸੀ ਕਿ ਉਹ ਜੱਸਾ ਸਿੰਘ ਈਚੋਗਿਲੀਏ ਦੀ ਥਾਂ ਰਾਮਗੜ੍ਹੀਆ ਕਰਕੇ ਪ੍ਰਸਿਧ ਹੋਇਆ ।

ਪਰ ਇਸਦਾ ਇਹ ਮਤਲਬ ਨਹੀਂ ਕਿ ਪਦ ਜਾਂ ਅੱਲ ਰਾਮਗੜ੍ਹੀਆ ਹੀ ਜ਼ਾਤ ਬਣ ਗਈ । ਇਹ ਜਥਾ ਸਾਰਾ ਹੀ ਦਸਤਕਾਰ ਸਿੱਖਾਂ ਦਾ ਨਹੀਂ ਸੀ । ਇਹ ਇਕ ਸਿੱਖਾਂ ਦੇ ਜਥੇ ਦਾ ਨਾਮ ਸੀ । ਇਸ ਵਿਚ ਜੱਟ ਅਤੇ ਹੋਰ ਜਾਤੀਆਂ ਦੇ ਸਿੱਖ ਵੀ ਸ਼ਾਮਲ ਸਨ । ਇਹ ਜਥਾ ਕੋਈ ਸ: ਜੱਸਾ ਸਿੰਘ ਨੇ ਹੀ ਨਹੀਂ ਸੀ ਬਣਾਇਆ । ਇਹ ਮਿਸਲ ਪਹਿਲਾਂ ਜੇਠੂਵਾਲੀਏ ਸਰਦਾਰਾਂ ਦੀ ਸੀ । ਇਸ ਦੇ ਪ੍ਰਸਿੱਧ ਲੀਡਰ ਖੁਸ਼ਾਲ ਸਿੰਘ ਅਤੇ ਨੰਦ ਸਿੰਘ ਸੰਘਾਣੀ ਸਨ । ਪਰ ਇਸ ਮਿਸਲ ਨੇ ਪ੍ਰਸਿਧਤਾ ਸ: ਜੱਸਾ ਸਿੰਘ ਦੀ ਲੀਡਰੀ ਹੇਠਾਂ ਹੀ ਪ੍ਰਾਪਤ ਕੀਤੀ । ਇਨ੍ਹਾਂ ਸਭ ਗੱਲਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਰਾਮਗੜ੍ਹੀਆ ਸ਼ਬਦ ਕੋਈ ਜ਼ਾਤ ਨਹੀਂ, ਇਹ ਸਿੱਖਾਂ ਦੇ ਇਕ ਸਰਦਾਰ ਦੀ ਅੱਲ ਅਤੇ ਇਕ ਜਥੇ ਦਾ ਨਾਂ ਸੀ, ਜਿਸ ਨੂੰ ਬਹੁਤ ਸਾਰੇ ਲੋਕਾਂ ਨੇ ਅਤੇ ਸ: ਜੱਸਾ ਸਿੰਘ ਦੇ ਸਿਪਾਹੀਆਂ ਨੇ ਖਾਸ ਕਰ ਅਪਣਾ ਲਿਆ ਅਤੇ ਇਹ ਸਹਿਜੇ ਸਹਿਜੇ ਇਕ ਬੜੀ ਭਾਰੀ ਬਰਾਦਰੀ ਬਣ ਗਈ ।

ਸ: ਜੱਸਾ ਸਿੰਘ ਰਾਮਗੜ੍ਹੀਆ ਜਿਹਾ ਕਿ ਉਪਰ ਦਸਿਆ ਜਾ ਚੁੱਕਾ ਹੈ, ਰਾਠੌਰ ਰਾਜਪੂਤ ਸੀ । ਸਿੱਖ ਬਨਣ ਨਾਲ ਉਸ ਦੀ ਸਵਾਧੀਨਤਾ ਅਤੇ ਜਾਗ੍ਰਤਾ ਆ ਗਈ । ਗੁਰੂ ਕੀ ਪਹੁਲ ਨੇ ਉਸ ਨੂੰ ਪ੍ਰਮਾਤਮਾਂ ਦਾ ਪੱਕਾ ਵਿਸ਼ਵਾਸੀ ਬਣਾ ਦਿਤਾ । ਸਿੱਖ ਗੁਰੂਆਂ ਪਾਸੋਂ ਉਸ ਨੂੰ ਸਿੱਖੀ ਅਤੇ ਗੁਰੂ-ਪਿਆਰ ਦੀ ਦਾਤ ਮਿਲੀ । ਇਸ ਲਈ ਜਦੋਂ ਵੀ ਕਦੇ ਰਾਮਗੜ੍ਹੀਏ ਸਰਦਾਰ ਪੁਰ ਕੋਈ ਔਖੀ ਘੜੀ ਆਈ ਤਾਂ ਉਸ ਨੇ ਉਸੇ ਵਾਹਿਗੁਰੂ ਦੀ ਟੇਕ ਲਈ । ਇਕ ਵੇਰਾਂ ਸਰਸਾ ਵਿਚ ਸ: ਜੱਸਾ ਸਿੰਘ ਨੂੰ ਮਾਇਆ ਦੀ ਤੋਟ ਆ ਗਈ । ਕਈਆਂ ਮਹੀਨਿਆਂ ਦੀਆਂ ਤਨਖਾਹਾਂ ਦੇਣੀਆਂ ਬਾਕੀ ਸਨ । ਉਸ ਦੀਆਂ ਫੌਜਾਂ ਨੇ ਤਨਖਾਹਾਂ ਲੈਣ ਲਈ ਤੰਗ ਕੀਤਾ । ਸਰਦਾਰ ਜੱਸਾ ਸਿੰਘ ਨੇ ਵਾਹਿਗੁਰੂ ਅੱਗੇ ਅਰਦਾਸ ਕੀਤੀ ਕਿ ਆਪਣੇ ਦਰੋਂ ਘਰੋਂ ਗੱਫੇ ਬਖਸ਼ੋ । ਉਸੇ ਵੇਲੇ ਹੀ ਸਰਦਾਰ ਦਾ ਇਕ ਲਾਂਗਰੀ ਨਾਲ ਦੇ ਖੂਹ ਵਿਚੋਂ ਪਾਣੀ ਕੱਢਣ ਲਈ ਗਿਆ ਤਾਂ ਉਸ ਦਾ ਡੋਲ ਵਿਚੇ ਹੀ ਕਿਸੇ ਚੀਜ਼ ਨਾਲ ਅੜ ਗਿਆ । ਡੋਲ ਕਢਣ ਲਈ ਉਹ ਥੱਲੇ ਗਿਆ ਤਾਂ ਉਹ ਕਿਸੇ ਭਾਰੀ ਚੀਜ਼ ਨਾਲ ਅੜਿਆ ਹੋਇਆ ਸੀ । ਇਹ ਭਾਰੀ ਚੀਜ਼ ਚਾਰ ਸੰਦੂਕ ਸਨ, ਜਿਸ ਨੂੰ ਬਾਹਰ ਕਢਣ ਤੇ ਕਈ ਲੱਖ ਰੁਪੈ ਦੀਆਂ ਅਸ਼ਰਫੀਆਂ ਮਿਲੀਆਂ (History of Patiala by Mohd. Hassan, page 71) ਜਿਹੜੀਆਂ ਕਿ ਸਮੇਂ ਸਿਰ ਸਰਦਾਰ ਦੇ ਕੰਮ ਆਈਆਂ । ਇਸ ਸਰਦਾਰ ਦੇ ਅਤੁੱਟ ਸਿੱਖੀ ਵਿਸ਼ਵਾਸ ਦਾ ਹੀ ਸਿੱਟਾ ਸੀ ।

ਇਸ ਤੋਂ ਛੁੱਟ ਸ: ਜੱਸਾ ਸਿੰਘ ਰਾਮਗੜ੍ਹੀਆ ਅਠਾਰਵੀ ਸਦੀ ਦੇ ਮਹਾਨ ਯੋਧਿਆਂ ਵਿਚੋਂ ਵੀ ਸੀ । ਬਹਾਦਰ ਤੇ ਨਿਡਰ ਉਹ ਇਤਨਾ ਸੀ ਕਿ ਇਕ ਵੇਰੀ ਲੜਾਈ ਲੜਦਿਆਂ ਉਸ ਨੂੰ ਇਕ ਸੱਪ ਨੇ ਡੱਸਿਆ ਪਰ ਉਸਨੇ ਕੋਈ ਪਰਵਾਹ ਨਾ ਕੀਤੀ । ਦੂਜੇ ਦਿਨ ਸਾਥੀਆਂ ਨੇ ਪੁਛਿਆ ਕਿ ਬਾਬਾ ਜੀ ਤੁਹਾਨੂੰ ਤਾਂ ਕੱਲ ਸੱਪ ਨੇ ਡੱਸਿਆ ਸੀ । ਉਨ੍ਹਾਂ ਉਤਰ ਦਿਤਾ ਕਿ ਮੈਨੂੰ ਤਾਂ ਲੜਾਈ ਵਿਚ ਚੇਤਾ ਹੀ ਭੁੱਲ ਗਿਆ । ਉਸ ਨੇ ਕਦੀ ਕਿਸੇ ਦੀ ਈਨ ਨਹੀਂ ਸੀ ਮੰਨੀ । ਸ: ਜੱਸਾ ਸਿੰਘ ਆਹਲੂਵਾਲੀਏ ਨਾਲ ਉਸਦੀ ਇਸੇ ਲਈ ਨਹੀਂ ਸੀ ਬਣਦੀ ਕਿ ਸ: ਜੱਸਾ ਸਿੰਘ ਰਾਮਗੜ੍ਹੀਆ ਉਸ ਨੂੰ ਕਦੀ ਵੀ ਆਪਣੇ ਤੁੱਲ ਨਹੀਂ ਸੀ ਸਮਝਦਾ । ਇਸੇ ਤਰ੍ਹਾਂ ਹੀ ਮਹਾਰਾਜਾ ਰਣਜੀਤ ਸਿੰਘ ਦੀ ਈਨ ਨਹੀਂ ਮੰਨੀ, ਅਤੇ ਜੰਗ ਕਰਕੇ ਮਿਆਣੀ ਤੋਂ ਉਸ ਨੂੰ ਹਾਰ ਦਿੱਤੀ । ਉਸ ਦੀਆਂ ਨਾੜਾਂ ਵਿਚ ਰਾਠੌਰੀ ਖੂਨ ਵਗਦਾ ਸੀ ਜਿਸ ਕਰਕੇ ਉਸ ਨੇ ਕਦੀ ਵੀ ਕਿਸੇ ਦੀ ਈਨ ਨਹੀਂ ਸੀ ਮੰਨੀ । ਭਾਵੇਂ ਉਸ ਨੂੰ ਇਕ ਵਾਰ ਆਪਣਾ ਦੇਸ਼ ਛੱਡ ਕੇ ਸਤਿਲੁਜ ਪਾਰ ਜਾਣਾ ਪਿਆ, ਪਰ ਸਰਦਾਰ ਨੇ ਹੌਂਸਲਾ ਨਾ ਹਾਰਿਆ, ਤੇ ਆਪਣੀ ਪੁਰਾਣੀ ਰਾਜਪੂਤੀ ਰਵਾਇਤ ਨੂੰ ਰੱਖ ਵਿਖਾਇਆ ।

ਸ; ਜੱਸਾ ਸਿੰਘ ਰਾਮਗੜ੍ਹੀਏ ਦੀ ਕੀਰਤੀ ਤੇ ਸਾਨੂੰ ਮਾਣ ਹੈ ਅਤੇ ਉਸ ਦੇ ਨਾਮ ਨਾਲ ਸਾਨੂੰ ਪਰਤਿਸ਼ਟਤਾ ਮਿਲਦੀ ਹੈ । ਸਾਨੂੰ ਸਾਰਿਆਂ ਨੂੰ ਰਾਮਗੜ੍ਹੀਆ ਕਹਾਉਣ ਵਿਚ ਮਾਣ ਤੇ ਪ੍ਰਤਿਸ਼ਟਤਾ ਮਿਲੀ ਹੈ । ਤੇਰਾ ਨਾਉਂ ਤੇ ਰਾਮਗੜ੍ਹੀਆ ਤੇਰੀ ਅੱਲ ਸਦੀਵੀ ਸੂਰਜ ਵਾਂਗ ਚਮਕੇ, ਇਹੋ ਮੇਰੀ ਅਰਦਾਸ ਹੈ ।

---

### RAMGARHIA

**The word 'Garh' in Panjabi means a stronghold or a Fort. Hence the combined form 'Ramgarhia' signifies a 'Builder of Fort'. Besides he is 'Bu' + 'Dhiman' (Budhiman) i.e. an intelligent skilled worker who engineers all technical activities or the cosmos. It is in this sense that the word "Vishvakarma" is highly meaningful relevant and necessary.**

# ਸਿੰਘ ਬਹਾਦਰ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਦੀ ਸੂਰਬੀਰਤਾ

**ਪ੍ਰਸਿਧ ਇਤਿਹਾਸਕਾਰ ਅਤੇ ਲਿਖਾਰੀ, ਪ੍ਰਿੰਸੀਪਲ ਸ: ਕ੍ਰਿਪਾਲ ਸਿੰਘ 'ਨਾਰੰਗ'**

ਅਠਾਰਵੀਂ ਸਦੀ ਦੇ ਸਿੱਖ ਇਤਿਹਾਸ ਨੂੰ ਆਪਣੀਆਂ ਇਕੋ ਨਾਮ ਦੀਆਂ ਦੋ ਸਮਕਾਲੀ ਮਹਾਨ ਵਿਅਕਤੀਆਂ ਪਰ ਮਾਣ ਹੈ । ਇਹ ਦੋਵੇਂ ਮਹਾਂ ਪੁਰਖ ਸ: ਜੱਸਾ ਸਿੰਘ ਰਾਮਗੜ੍ਹੀਆ ਤੇ ਸ: ਜੱਸਾ ਸਿੰਘ ਆਹਲੂਵਾਲੀਆ ਦੇ ਨਾਮ ਨਾਲ ਪ੍ਰਸਿੱਧ ਹਨ । ਸ: ਜੱਸਾ ਸਿੰਘ ਆਹਲੂਵਾਲੀਆ ਨੇ ਦਲ ਖਾਲਸਾ ਦੀ ਅਗਵਾਈ ਕੀਤੀ ਅਤੇ ਆਹਲੂਵਾਲੀਆ ਮਿਸਲ ਤੇ ਕਪੂਰਥਲਾ ਰਾਜ ਦੀ ਨੀਂਹ ਰੱਖੀ । ਸ: ਜੱਸਾ ਸਿੰਘ ਰਾਮਗੜ੍ਹੀਏ ਨੇ ਵਰਤਮਾਨ ਸਮਾਜ ਉਸਾਰੂ, ਅਗਰਗਾਮੀ ਅਤੇ ਕੌਮੀ ਇਹਸਾਸ ਵਿਚ ਅਡੋਲ ਰਾਮਗੜ੍ਹੀਆ ਕੌਮ ਦੀ ਨੀਂਹ ਰੱਖਣ ਦਾ ਮਾਣ ਪਰਾਪਤ ਕੀਤਾ। ਜਿਸ ਰਿਆਸਤ ਦੀ ਸ: ਜੱਸਾ ਸਿੰਘ ਆਹਲੂਵਾਲੀਏ ਨੇ ਨੀਂਹ ਰੱਖੀ ਸੀ, ਉਹ ਅੱਜ ਕਿਤੇ ਦਿਸਣ ਵਿਚ ਨਹੀਂ ਆਉਂਦੀ ਅਤੇ ਜਿਸ ਦਲ ਖਾਲਸਾ ਦੀ ਆਹਲੂਵਾਲੀਆ ਸਰਦਾਰ ਨੇ ਅਗਵਾਈ ਕੀਤੀ ਸੀ ਉਹ ਦਲ ਵੀ ਖੇਰੂੰ ਖੇਰੂੰ ਹੋ ਚੁੱਕਾ ਹੈ । ਪਰ ਜਿਸ ਰਾਮਗੜ੍ਹੀਆ ਕੌਮ ਦੀ ਸ: ਜੱਸਾ ਸਿੰਘ ਰਾਮਗੜ੍ਹੀਏ ਨੇ ਨੀਂਹ ਰੱਖੀ ਸੀ, ਉਹ ਅੱਜ ਦੇਸ਼ ਵਿਚ ਪ੍ਰਸਿੱਧ ਭਾਰੀ ਹੋਣ ਤੋਂ ਉਪਰੰਤ ਅਮਰ ਉਨਤੀ ਕਰ ਰਹੀ ਹੈ । ਦੇਸ਼ ਵਿਚ ਜੀਵਨ ਦੇ ਹਰ ਪੱਖ ਤੋਂ ਰਾਮਗੜ੍ਹੀਆ ਕੌਮ ਅਗੇ ਵਧ ਕੇ ਸੇਵਾ ਕਰ ਰਹੀ ਹੈ ।

ਸ: ਜੱਸਾ ਸਿੰਘ ਰਾਮਗੜ੍ਹੀਆ ਪਿੰਡ ਇਚੋਗਿੱਲ ਦੇ ਰਹਿਣ ਵਾਲੇ ਸਨ, ਇਸ ਵਾਸਤੇ ਕਈ ਇਤਿਹਾਸਕਾਰਾਂ ਇਨ੍ਹਾਂ ਨੂੰ ਇਚੋਗਿਲੀਆ ਕਹਿ ਕੇ ਵੀ ਆਖਦੇ ਹਨ । ਇਨ੍ਹਾਂ ਦੇ ਪਿਤਾ ਸ: ਭਗਵਾਨ ਸਿੰਘ ਸਿੱਖੀ ਨਾਲ ਬੜਾ ਪ੍ਰੇਮ ਰਖਦੇ ਸਨ ਤੇ ਇਨ੍ਹਾਂ ਨੂੰ ਲੋਕੀਂ ਗਿਆਨੀ ਕਿਹ ਕੇ ਸਦਦੇ ਸਨ । ਸ: ਭਗਵਾਨ ਸਿੰਘ ਜੀ ਬੜੇ ਭਾਰੇ ਬਹਾਦਰ ਸਿਪਾਹੀ ਵੀ ਸਨ ਤੇ ਜਦ ਜ਼ਕਰੀਆ ਖਾਨ ਦੇ ਇਕ ਸੌ ਸਿਪਾਹੀਆਂ ਦੇ ਦਸਤੇ ਦੇ ਕਮਾਂਡਰ ਬਣਾ ਦਿਤੇ ਗਏ, ਭਗਵਾਨ ਸਿੰਘ ਨੂੰ ਛੇਤੀ ਹੀ ਉਨ੍ਹਾਂ ਦੀ ਬਹਾਦਰੀ ਦੇ ਕਾਰਨ ੫ ਪਿੰਡਾਂ ਦੀ ਜਾਗੀਰ ਦੇ ਦਿਤੀ ਗਈ । ਇਸ ਤੋਂ ਪਤਾ ਲਗਦਾ ਹੈ ਕਿ ਜਦ ਜੱਸਾ ਸਿੰਘ ਜਵਾਨ ਹੋਇਆ ਤਾਂ ਓਹਨਾਂ ਦੇ ਪਿਤਾ ਕੋਲ ਇਕ ਛੋਟੀ ਜੈਹੀ ਜਾਗੀਰ ਸੀ । ਜੱਸਾ ਸਿੰਘ ਜੀ ਨੇ ਆਪਣੀ ਸੂਰਬੀਰਤਾ ਨਾਲ ਇਕ ਵਡੀ ਤੇ ਮਸ਼ਹੂਰ ਮਿਸਲ ਦੀ ਨੀਂਹ ਰੱਖੀ ।

ਸਿੱਖ ਇਤਿਹਾਸ ਵਿਚ ਸ: ਜੱਸਾ ਸਿੰਘ ਦੇ ਸਾਕੇ ਤੇ ਘਾਲੀਆਂ ਘਾਲਾਂ ਤੋਂ ਪ੍ਰਗਟ ਹੁੰਦਾ ਹੈ ਕਿ ਸ: ਜੱਸਾ ਸਿੰਘ ਰਾਮਗੜ੍ਹੀਆ ਆਪਣੇ ਸਮੇਂ ਦੇ ਸਿੱਖ ਯੋਧਿਆਂ ਵਿਚੋਂ ਇਕ ਮਹਾਨ ਬਲਵਾਨ ਯੋਧਾ ਸੀ । ਆਪ ਦੀ ਬਹਾਦਰੀ ਦਾ ਸਬੂਤ ਤਾਂ ਇਸ ਗੱਲ ਤੋਂ ਮਿਲ ਜਾਂਦਾ ਹੈ ਕਿ ਜਦੋਂ ਸਿੱਖ ਮੁਲਤਾਨ ਜਿੱਤਣ ਲਈ ਗਏ ਤਾਂ ਓਹਨਾਂ ਨੇ ਆਪਣੇ ਸਭ ਤੋਂ ਮੁਤਬੱਰਕ ਤੇ ਮਸ਼ਹੂਰ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਰਖਿਆ ਲਈ ਸ: ਜੱਸਾ ਸਿੰਘ ਨੂੰ ਹੀ ਨੀਯਤ ਕੀਤਾ । ਇਸ ਤੋਂ ਸਿੱਧ ਹੁੰਦਾ ਹੈ ਕਿ ਸਿੱਖਾਂ ਦੇ ਵਿਚੋਂ ਸ: ਜੱਸਾ ਸਿੰਘ ਜੀ ਨੂੰ ਹੀ ਸਬ ਤੋਂ ਤਕੜਾ ਤੇ ਸੂਰਬੀਰ ਸਮਝਿਆ ਗਿਆ ਤੇ ਐਡੀ ਵਡੀ ਜ਼ਿਮੇਵਾਰੀ ਓਹਨਾਂ ਨੂੰ ਹੀ ਸੌਂਪੀ ਗਈ । ਇਸ ਤੋਂ ਉਪਰੰਤ ਇਕ ਹੋਰ ਗੱਲ ਜੋ ਹੋਰ ਸਿੱਖ ਯੋਧਿਆਂ ਦੇ ਵਿਚ ਆਪ ਦੀ ਮਹਾਨਤਾ ਵਿਚ ਵਾਧਾ ਕਰਦੀ ਹੈ ਉਹ ਇਹ ਹੈ ਕਿ ਆਪ ਦਾ ਅੰਮ੍ਰਿਤਸਰ ਸ਼ਹਿਰ ਦਾ ਰਿਹਾਇਸ਼ੀ ਮਕਾਨ ਓਸ ਸਮੇਂ ਸਿੱਖਾਂ ਦਾ ਫੌਜੀ ਹੈਡ ਕੁਆਰਟਰ ਸੀ, ਅਤੇ ਇਹ ਅਸਥਾਨ ਅੱਜ ਕਲ ਰਾਮਗੜ੍ਹੀਆ ਬੁੰਗਾ ਦੇ ਨਾਮ ਨਾਲ ਪ੍ਰਸਿਧ ਹੈ । ਇਸ ਬੁੰਗੇ ਦੀ ਹੋਰ ਬੁੰਗਿਆ ਨਾਲੋਂ ਮਹੱਤਤਾ ਪੂਰਤ ਗੱਲ ਇਹ ਹੈ ਕਿ ਕੇਵਲ ਰਾਮਗੜ੍ਹੀਆ ਬੁੰਗਾ ਹੀ ਇਕ ਐਸਾ ਬੁੰਗਾ ਹੈ ਜਿਸ ਵਿਚ ਦੋ ਵਡੇ ਫੌਜੀ ਬੁਰਜ ਹਨ ।ਹੋਰ ਕਿਸੇ ਮਿਸਲ ਦਾ ਬੁੰਗਾ ਉਚੇ ਫੋਜੀ ਬੁਰਜ ਨਹੀਂ ਰੱਖਦਾ । ਇਹ ਇਤਿਹਾਸਕ ਸਬੂਤ ਸਪੱਸ਼ਟ ਕਰ ਦਿੰਦਾ ਹੈ ਕਿ ਸ੍ਰੀ ਅੰਮ੍ਰਿਤਸਰ ਦੀ ਰਾਖੀ ਜਿਹੜੀ ਕਿ ਸਿੱਖਾਂ ਦੇ ਵਾਸਤੇ ਸਭ ਤੋਂ ਜ਼ਿਆਦਾ ਜ਼ਰੂਰੀ ਸਮਝੀ ਜਾਂਦੀ ਸੀ, ਉਹ ਇਸ ਮਹਾਂ ਯੋਧੇ ਸ: ਜੱਸਾ ਸਿੰਘ ਰਾਮਗੜ੍ਹੀਏ ਨੂੰ ਦਿੱਤੀ ਗਈ । ਸ: ਜੱਸਾ ਸਿੰਘ ਰਾਮਗੜ੍ਹੀਏ ਦੀ ਇਹ ਮਹਾਨ ਸੂਰਬੀਰਤਾ ਤੇ ਉਸਦੀ ਵਡਿਆਈ ਸ: ਜੱਸਾ ਸਿੰਘ ਆਹਲੂਵਾਲੀਏ ਕੋਲੋਂ ਜਰੀ ਨਹੀਂ ਸੀ ਜਾਂਦੀ । ਪਰ ਫੇਰ ਵੀ ਆਹਲੂਵਾਲੀਆ ਸਰਦਾਰ ਨੂੰ ਰਾਮਗੜ੍ਹੀਆ ਸਰਦਾਰ ਦੇ ਵਿਰੁੱਧ ਇਕੱਲਿਆਂ ਯੁੱਧ ਕਰਨ ਦਾ ਹਿਆਂ ਨਹੀਂ ਸੀ ਪੈਂਦਾ । ਆਹਲੂਵਾਲੀਆ ਸਰਦਾਰ ਨੂੰ ਰਾਮਗੜ੍ਹੀਆ ਸਰਦਾਰ ਦੇ ਵਿਰੁੱਧ ਭੰਗੀ ਅਤੇ ਘਨੱਈਆ ਸਰਦਾਰਾਂ ਨਾਲ ਗੰਢ ਜੋੜ ਕਰਨਾ ਪਿਆ ।

ਇਸ ਤਰ੍ਹਾਂ ਇਨ੍ਹਾਂ ਮਿਸਲਾਂ ਨੇ ਇਕ ਮੁੱਠ ਹੋ ਕੇ ਆਪਣੀ ਸਾਰੀ ਤਾਕਤ ਇਕ ਥਾਂਹ ਕੱਠੀ ਕਰ ਲਈ ਤਾਂ ਕਿਤੇ ਸ: ਜੱਸਾ ਸਿੰਘ ਰਾਮਗੜ੍ਹੀਏ ਦਾ ਮੂੰਹ ਮੋੜਨ ਵਿਚ ਸਫਲ ਹੋਏ । ਪਰ ਰਾਮਗੜ੍ਹੀਆ ਸਰਦਾਰ ਇਕ ਐਸਾ ਮਰਦ ਨਹੀਂ ਸੀ ਜੋ ਇਕ ਹਾਰ ਪਿਛੋਂ ਆਪਣਾ ਹੌਂਸਲਾ ਢਾਹ ਬਹਿੰਦਾ । ਆਪ ਨੇ

ਸਤਿਲੁਜ ਪਾਰ ਕਰਕੇ ਸਰਸਾ ਅਤੇ ਹਿਸਾਰ ਵਿਚ ਆਪਣੀ ਸਲਤਨਤ ਕਾਇਮ ਕਰ ਲਈ ਇਸ ਤੋਂ ਉਪਰੰਤ ਆਪ ਦੀਆਂ ਜਿੱਤਾਂ ਦੀ ਧਾਂਕ ਦਿੱਲੀ ਅਤੇ ਉੱਤਰ-ਪਰਦੇਸ ਤੀਕ ਫੈਲ ਗਈ ਸੀ । ਆਪ ਨੇ ੧੭੮੩ ਈਸਵੀ ਵਿਚ ਦਿੱਲੀ ਤੋਂ ੪ ਤੋਪਾਂ ਵੀ ਮੁਗਲਾਂ ਕੋਲੋਂ ਖੋਹ ਲਿਆਂਦੀਆਂ ਸਨ, ਤੇ ਇਕ ਅਨੋਖੇ ਬਹੁ ਰੰਗੇ ਪੱਥਰ ਦੀ ਸਿਲ, ਜੋ ਦਿੱਲੀ ਦੇ ਸ਼ਹਿਨਸ਼ਾਹੀ ਕਿਲੇ ਦੀ ਸੁਹਜ ਸੀ, ਉਹ ਵੀ ਲੁੱਟ ਕੇ ਨਾਲ ਲੈ ਆਂਦੀ, ਤੇ ਇਹ ਸਿਲ ਆਪ ਨੇ ਆਪਣੇ ਪਾਸ ਰੱਖੀ ਅਤੇ ਕਿਸੇ ਵੀ ਹੋਰ ਸ਼ਕਤੀ ਸ਼ਾਲੀ ਮਿਸਲ ਦੇ ਸਰਦਾਰ ਨੂੰ ਇਸ ਗੱਲ ਦਾ ਹੌਂਸਲਾ ਨਾ ਪੈ ਸਕਿਆ ਕਿ ਉਹ ਰਾਮਗੜ੍ਹੀਆ ਸਰਦਾਰ ਪਾਸੋਂ ਇਹ ਸਿਲ ਆਪਣੇ ਬਾਹੂਬਲ ਨਾਲ ਲੈ ਸਕੇ ਜਾਂ ਇਸ ਨੂੰ ਅਕਾਲ ਤਖਤ (ਗੁਰਮਤ ਦੇ ਕੇਂਦਰ) ਵਿਖੇ ਰਖਵਾ ਸਕੇ । ਸ: ਜੱਸਾ ਸਿੰਘ ਰਾਮਗੜ੍ਹੀਆ ਇਤਨੇ ਸੂਰਬੀਰ ਸਨ ਕਿ ਉਹਨਾਂ ਨੇ ਦੂਰ ਦੁਰਾਡੇ ਸਹਾਰਨ ਪੁਰ ਅਤੇ ਮੇਰਠ ਦੇ ਮੁਖੀਆਂ ਨਵਾਬ ਜ਼ਾਬਤਾ ਖਾਨ ਪਾਸੋਂ ੧੦ ਹਜ਼ਾਰ ਰੁਪਿਆ ਖਰਾਜ ਵਜੋਂ ਵਸੂਲ ਕੀਤਾ । ਕੁਝ ਚਿਰ ਮਗਰੋਂ ਸ: ਜੱਸਾ ਸਿੰਘ ਰਾਮਗੜ੍ਹੀਆ ਨੇ ਘਨੱਈਆ ਸਰਦਾਰਾਂ ਨੂੰ ਹਰਾ ਕੇ ਆਪਣਾ ਰਿਆੜਕੀ ਦਾ ਸਾਰਾ ਇਲਾਕਾ ਵਾਪਿਸ ਲੈ ਲਿਆ । ਘੱਨਈਆ ਸਰਦਾਰ ਲੜਦਾ ਹੋਇਆ ਮਾਰਿਆ ਗਿਆ । ਇਹ ਸਾਰੀਆਂ ਗੱਲਾਂ ਸਿੰਘ ਬਹਾਦਰ ਸ: ਜੱਸਾ ਸਿੰਘ ਰਾਮਗੜ੍ਹੀਆ ਦੀ ਅਦੁਤੀ ਸੂਰਬੀਰਤਾ ਪਰਗਟ ਕਰਦੀਆਂ ਹਨ ।

ਰਾਮਗੜ੍ਹੀਆ ਸਰਦਾਰਾਂ ਦੀ ਬੀਰਤਾ ਦਾ ਸਿੱਕਾ ਮਹਾਰਾਜਾ ਰਣਜੀਤ ਸਿੰਘ ਪੁਰ ਵੀ ਜੰਮਿਆ ਹੋਇਆ ਸੀ । ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਨੇ ਮਿਆਣੀ ਦੇ ਕਿਲ੍ਹੇ (ਜ਼ਿਲਾ ਹੁਸ਼ਿਆਰਪੁਰ) ਰਾਮਗੜ੍ਹੀਆ ਸਰਦਾਰ ਦਾ ਬਲ ਅਜ਼ਮਾਉਣਾ ਚਾਹਿਆ ਤੇ ਮਹਾਰਾਜਾ ਨੇ ਆਪਣੇ ਆਪ ਨੂੰ ਰਾਮਗੜ੍ਹੀਆ ਸਰਦਾਰ ਜੇਹਾ ਤਾਕਤਵਰ ਨਾ ਸਮਝ ਕੇ ਮਿਆਣੀ ਤੋਂ ਫੌਜਾਂ ਵਾਪਸ ਬੁਲਾ ਲਈਆਂ ਤੇ ਨੀਤੀ ਦੀ ਓਟ ਲੈਕੇ ਰਾਮਗੜ੍ਹੀਆ ਸਰਦਾਰ ਨਾਲ ਦੋਸਤੀ ਗੰਢ ਲਈ । ਇਨ੍ਹਾਂ ਸਾਰੀਆ ਗੱਲਾ ਤੋਂ ਭਲੀ ਭਾਂਤ ਹੀ ਸਿੱਧ ਹੋ ਜਾਂਦਾ ਹੈ ਕਿ ਸ: ਜੱਸਾ ਸਿੰਘ ਰਾਮਗੜ੍ਹੀਆ ਅਠਾਰਵੀਂ ਸਦੀ ਦੇ ਸਿੱਖ ਇਤਿਹਾਸ ਦੇ ਸਾਰੇ ਸਿੱਖ ਯੋਧਿਆਂ ਵਿਚੋਂ, ਆਹਲੂਵਾਲੀਆ ਤੇ ਘਨੱਈਆ ਸਰਦਾਰਾਂ ਤੇ ਮਹਾਰਾਜਾ ਰਣਜੀਤ ਸਿੰਘ ਜਿਹੀਆਂ ਮਹਾਨ ਵਿਅਕਤੀਆਂ ਤੋਂ ਭੀ ਬਲਵਾਨ ਯੋਧਾ ਸੀ । ਪਰ ਜੇ ਸ: ਜੱਸਾ ਸਿੰਘ ਆਹਲੂਵਾਲੀਆ ਤੇ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਇਤਿਹਾਸ ਵਿਚ ਉੱਚੀ ਪਦਵੀ ਪ੍ਰਾਪਤ ਕੀਤੀ ਹੈ ਤੇ ਉਹ ਉਹਨਾਂ ਨੇ ਚੰਗੇ ਸੋਝੀਵਾਨ ਤੇ ਨੀਤੀਵਾਨ ਕਰਕੇ । ਵਿਅਕਤਵ, ਗੁੱਸਾ ਅਤੇ ਬਹਾਦਰੀ ਵਿਚੋਂ, ਇਨ੍ਹਾਂ ਵਿਚੋਂ ਕੋਈ ਵੀ ਸ: ਜੱਸਾ ਸਿੰਘ ਰਾਮਗੜ੍ਹੀਆ ਦਾ ਟਾਕਰਾ ਨਹੀਂ ਸੀ ਕਰ ਸਕਦਾ ।

ਸਿੱਖ ਪੰਥ ਨੂੰ ਕਈ ਗੱਲਾਂ ਕਰਕੇ ਰਾਮਗੜ੍ਹੀਆ ਸਰਦਾਰ ਪਰ ਮਾਣ ਹੈ । ਪਹਿਲੀ ਗੱਲ ਤਾਂ ਇਹ ਹੈ ਕਿ ਆਪ ਨੇ ਅੰਮ੍ਰਿਤਸਰ ਵਿਖੇ ਸਿੱਖਾਂ ਦੇ ਪਵਿੱਤਰ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਰਖਿਆ ਕਰਨ ਲਈ ਉਸ ਸਮੇਂ ਜ਼ਿਮੇਵਾਰੀ ਲਈ ਜਦੋਂ ਕਿ ਸਿੱਖਾਂ ਲਈ ਬੜੀ ਬਿਪਤਾ ਦਾ ਸਮਾਂ ਸੀ । ਕੋਈ ਸਿੱਖ ਸਰਦਾਰ ਲਾਹੌਰ ਦੇ ਨੇੜੇ ਤੇੜੇ ਰਹਿਕੇ ਮੁਗ਼ਲਾਂ ਤੇ ਪਠਾਣਾ ਦਾ ਮੁਕਾਬਲਾ ਕਰਨ ਦਾ ਹੀਆ ਨਹੀਂ ਸੀ ਰਖਦਾ । ਦੂਜੇ ਆਪ ਇਕ ਪਹਿਲੇ ਸਿੱਖ ਸਰਦਾਰ ਹੋਏ ਹਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਨਵੀਨ ਲੀਹਾਂ ਪੁਰ ਪੱਕਾ ਰਾਮਗੜ੍ਹੀਆ ਕਿਲ੍ਹਾ ਉਸਾਰਿਆ । ਇਹ ਮਾਣ ਰਾਮਗੜ੍ਹੀਏ ਸਰਦਾਰ ਨੂੰ ਹੀ ਹੈ ਕਿ ਇਨ੍ਹਾਂ ਨੇ ਸਿੱਖਾਂ ਵਿਚੋਂ ਪਹਿਲਾ ਪੱਕਾ ਕਿਲ੍ਹਾ ਬਣਵਾਇਆ । ਇਨ੍ਹਾ ਤੋਂ ਪਹਿਲੇ ਸਿੱਖਾਂ ਕੋਲ ਸਿਰਫ ਕੱਚੇ ਕਿਲ੍ਹੇ ਹੀ ਸਨ । ਮਹਾਰਾਜਾ ਰਣਜੀਤ ਸਿੰਘ ਨੇ ਵੀ ਆਪਣਾ ਸ਼ਾਨਦਾਰ ਕਿਲ੍ਹਾ ਗੋਬਿੰਦਗੜ੍ਹ ਨੂੰ ਰਾਮਗੜ੍ਹ ਕਿਲ੍ਹੇ ਵਾਂਗੂੰ ਤੇ ਓਸੇ ਹੀ ਤਕਨੀਕ ਨਾਲ ਬਣਵਾਇਆ । ਤੀਜੇ ਆਪ ਨੇ ਸਿੱਖਾਂ ਦੀ ਇਕ ਬੜੀ ਤਕੜੀ ਤੇ ਮਸ਼ਹੂਰ ਬਹਾਦਰ ਰਾਮਗੜ੍ਹੀਆ ਕੌਮ ਦੀ ਨੀਂਹ ਰੱਖੀ, ਜਿਸ ਵਿਚ ਅੱਜ ਤੀਕ ਮੁਲਕ ਦੀ ਉਨਤੀ ਲਈ ਸ਼ਲਾਘਾ ਯੋਗ ਤੇ ਅਹਿਲਵਾਂ ਜੋਸ਼ ਹੈ ।

# ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ

ਕੇ.ਐਸ.ਭੰਮਰਾ (ਮੇਡਨਹੈਡ)

ਮਹਾਰਾਜ ਜੱਸਾ ਸਿੰਘ ਸੋਹਣਾ, ਉੱਚਾ, ਲੰਮਾ ਅਤੇ ਬੜੀ ਮਿੱਠੀ ਪ੍ਰਭਾਵਸ਼ਾਲੀ ਸਖਸ਼ੀਅਤ ਦਾ ਮਾਲਕ ਸੀ । ਉਹ ਬੜਾ ਬਹਾਦਰ ਅਤੇ ਖਿੜੇ ਮੱਥੇ ਰਹਿਣ ਵਾਲਾ ਵਿਅਕਤੀ ਸੀ । ਉਸ ਦਾ ਹੌਸਲਾ ਵੇਖ ਕੇ ਵੱਡੇ ਵੱਡੇ ਯੋਧੇ ਵੀ ਹੈਰਾਨ ਹੋ ਜਾਂਦੇ ਸਨ । ਜਿਸ ਤਰ੍ਹਾਂ ਦਾ ਮਰਜ਼ੀ ਸਮਾਂ ਹੋਵੇ, ਉਹ ਨਾਂ ਤਾਂ ਤਲਖੀ ਵਿਚ ਆਉਂਦਾ ਅਤੇ ਨਾ ਹੀ ਕਦੇ ਹੌਂਸਲਾ ਹਾਰਦਾ ਸੀ । ਉਹ ਹਮੇਸ਼ਾਂ ਹੀ ਚੜ੍ਹਦੀ ਕਲਾ ਵਿਚ ਰਹਿੰਦਾ ਅਤੇ ਵਾਹਿਗੁਰੂ ਤੇ ਇਤਨਾ ਵਿਸ਼ਵਾਸ ਸੀ ਕਿ ਜਦੋਂ ਪੰਜਾਬ ਦਾ ਰਾਜਭਾਗ ਅਤੇ ਹੋਰ ਸਭ ਕੁਝ ਖਤਮ ਹੋ ਚੁੱਕਾ ਸੀ ਅਤੇ ਉਸਨੂੰ ਮਜਬੂਰਨ ਦਿੱਲੀ ਜਾਣਾ ਪਿਆ ਤਾਂ ਉਸ ਸਮੇਂ ਵੀ ਇਹ ਆਖਿਆ, 'ਇਕ ਦਿਨ ਇਹ ਰਾਜ ਭਾਗ ਮੈਂ ਫਿਰ ਹਾਂਸਲ ਕਰਾਂਗਾ ਅਤੇ ਮੈਨੂੰ ਵਾਹਿਗੁਰੂ ਤੇ ਪੂਰਨ ਯਕੀਨ ਹੈ ਕਿ ਮੈਂ ਕਾਮਯਾਬ ਹੋਵਾਂਗਾ ।'

ਵਾਹਿਗੁਰੂ ਦੀ ਕਿਰਪਾ ਨਾਲ ਉਹ ਆਪਣੇ ਮਿਸ਼ਨ ਵਿਚ ਕਾਮਯਾਬ ਹੋਇਆ ਸੀ । ਉਸ ਨੇ ਆਪਣੀ ਜ਼ਿੰਦਗੀ ਵਿਚ ਵੱਡੇ ਵੱਡੇ ਯੋਧਿਆਂ ਦੇ ਦੰਦ ਖੱਟੇ ਕੀਤੇ, ਦਿੱਲੀ ਬਾਦਸ਼ਾਹ ਨੇ ਵੀ ਉਸ ਅੱਗੇ ਗੋਡੇ ਟੇਕ ਦਿਤੇ ਸਨ । ਜੱਸਾ ਸਿੰਘ ਹੀ ਇਕ ਅਜੇਹਾ ਯੋਧਾ ਸੀ ਜਿਸਨੇ ਦਿੱਲੀ ਫਤਹਿ ਕਰਕੇ ਲਾਲ ਕਿਲੇ ਤੇ ਖਾਲਸਾਈ ਝੰਡਾ ਲਿਹਰਾਇਆ ਸੀ । ਪਰ ਅਫਸੋਸ ਇਸ ਗਲ ਦਾ ਹੈ ਕਿ ਇਸ ਅਸਲੀਅਤ ਨੂੰ ਬਹੁਤ ਸਾਰੇ ਲਿਖਾਰੀ ਅੱਖੋਂ ਉਹਲੇ ਕਰ ਰਹੇ ਹਨ, ਸ਼ਾਇਦ ਈਰਖਾ ਜਾਂ ਆਪਣੀ ਅਗਿਆਨਤਾ ਕਾਰਨ ।

ਮਹਾਰਾਜਾ ਜੱਸਾ ਸਿੰਘ ਹਮੇਸ਼ਾਂ ਆਪਣੀ ਪਰਜਾ ਦੀ ਭਲਾਈ ਦਾ ਧਿਆਨ ਰਖਦਾ ਸੀ ਅਤੇ ਉਨ੍ਹਾਂ ਦੀਆਂ ਦੁੱਖ ਤਕਲੀਫਾਂ ਆਦਿ ਨੂੰ ਆਪ ਸੁਣਦਾ । ਉਹ ਜੰਗ ਸਮੇਂ ਆਪਣੇ ਸਿਪਾਹੀਆਂ ਦੀ ਆਪ ਅਗਵਾਈ ਕਰਦਾ ਅਤੇ ਅੱਗੇ ਹੋ ਕੇ ਲੜਦਾ । ਇਸ ਤਰ੍ਹਾਂ ਫੌਜ ਦੇ ਹੌਂਸਲੇ ਬੁਲੰਦ ਰਹਿੰਦੇ ਸਨ ।

ਲਾਹੌਰ ਦੀ ਜੰਗ ਚੜ੍ਹਤ ਸਿੰਘ ਸ਼ੁਕਰਚੱਕੀਆ, ਮਹਾਰਾਜਾ ਜੱਸਾ ਸਿੰਘ ਦੀ ਸਹਾਇਤਾ ਨਾਲ ਹੀ ਜਿੱਤ ਸਕਿਆ ਸੀ । ਦਿੱਲੀ ਦੇ ਬਾਦਸ਼ਾਹ ਤੇ ਸਰਹੰਦ ਦੇ ਹਾਕਮ ਨੂੰ ਸ਼ਿਕਸਤ ਦੇਣੀ ਅਤੇ ਇਸ ਤਰ੍ਹਾਂ ਦੀਆਂ ਹੋਰ ਬਹੁਤ ਉਦਾਹਰਣਾ ਹਨ ਜਿਨ੍ਹਾਂ ਤੋਂ ਮਹਾਰਾਜਾ ਜੱਸਾ ਸਿੰਘ ਦੀ ਬੀਰਤਾ ਦੇ ਸਬੂਤ ਮਿਲਦੇ ਹਨ । ਅਬਦਾਲੀ ਦੀਆਂ ਤਿੰਨ ਪੀੜ੍ਹੀਆਂ ਨਾਲ ਮਹਾਰਾਜਾ ਜੱਸਾ ਸਿੰਘ ਇਕੱਲਾ ਹੀ ਲੜਦਾ ਰਿਹਾ । ਅਬਦਾਲੀ ਨੇ ਇਕ ਸਮੇਂ ਆਖਿਆ ਸੀ, ਮੈਂ ਮਰਦੇ ਦਮ ਤੱਕ ਜੱਸੇ ਕਲਾਲ ਅਤੇ ਜੱਸੇ ਠੋਕੇ ਨੂੰ ਕਦੇ ਨਹੀਂ ਭੁਲਾਂਗਾ ।

ਬੇਸ਼ੱਕ ਮਹਾਰਾਜਾ ਜੱਸਾ ਸਿੰਘ ਪਾਸ ਕੋਈ ਉੱਚ ਵਿਦਿਆ ਨਹੀਂ ਸੀ ਪਰ ਫਿਰ ਵੀ ਫਾਰਸੀ ਤੇ ਪੰਜਾਬੀ ਦਾ ਕਾਫੀ ਗਿਆਨ ਸੀ ਅਤੇ ਉਹ ਪੰਜਾਬੀ ਵਿਚ ਅੱਛੀ ਕਵਿਤਾ ਵੀ ਲਿਖ ਲੈਂਦਾ ਸੀ । ਮਹਾਰਾਜੇ ਦੀਆਂ ਰਚੀਆਂ ਕਵਿਤਾਵਾਂ ਅੱਜ ਵੀ ਕਈ ਇਤਿਹਾਸਕ ਪੁਸਤਕਾਂ ਵਿਚ ਦੇਖਣ ਨੂੰ ਮਿਲਦੀਆਂ ਹਨ । ਉਹਨਾਂ ਨੂੰ ਹਮੇਸ਼ਾਂ ਹੀ ਇੱਕ ਸੁੱਘੜ ਹਾਕਮ. ਦਲੇਰ ਸਿਪਾਹੀ ਅਤੇ ਰਾਜਸੀ ਸੂਝ ਬੂਝ ਵਾਲੇ ਵਿਅਕਤੀ ਦੇ ਤੌਰ ਤੇ ਯਾਦ ਕੀਤਾ ਜਾਵੇਗਾ । ਉਹ ਇਕ ਸਧਾਰਨ ਜਹੇ ਪਰੀਵਾਰ ਵਿਚ ਪੈਦਾ ਹੋਇਆ ਜਿਸਦੇ ਬਜ਼ੁਰਗਾਂ ਨੂੰ ਫੌਜੀ ਹੋਣ ਕਰਕੇ ਤਵਾਰੀਖ ਵਿਚ ਬਹੁਤ ਇਜ਼ਤ ਮਾਣ ਪ੍ਰਾਪਤ ਹੈ । ਇਨ੍ਹਾਂ ਬਜ਼ੁਰਗਾਂ ਨੇ ਗੁਰੂ ਗੋਬਿੰਦ ਸਿੰਘ ਜੀ, ਬਾਬਾ ਬੰਦਾ ਬਹਾਦਰ ਅਤੇ ਜ਼ਕਰੀਆ ਖਾਨ ਦੀ ਜੰਗ ਵਿਚ ਜੌਹਰ ਵਿਖਾਏ ਸਨ । ਪਰਿਵਾਰਕ ਸਾਦਗੀ ਦੇ ਬਾਵਜੂਦ ਜੱਸਾ ਸਿੰਘ ਨੂੰ ਪੰਜਾਬ ਦਾ ਪਹਿਲਾ ਮਹਾਰਾਜਾ ਹੋਣ ਦਾ ਮਾਣ ਪ੍ਰਾਪਤ ਹੈ । ਮਹਾਰਾਜੇ ਦੀ ਸਾਲਾਨਾ ਆਮਦਨੀ ਉਹਨਾਂ ਦਿਨਾ ਵਿਚ ਵੀਹ ਲੱਖ ਰੁਪਏ ਤੋਂ ਜ਼ਿਆਦਾ ਸੀ । ਰਾਮਰੌਣੀ ਕਿਲ੍ਹਾ ਮੁਗ਼ਲਾਂ ਨੇ ਬੇਸ਼ੱਕ ਕਈ ਵਾਰ ਬਰਬਾਦ ਕੀਤਾ ਪਰ ਮਹਾਰਾਜੇ ਨੇ ਇਸ ਨੂੰ ਹਰ ਵਾਰ ਅੱਗੇ ਨਾਲੋਂ ਵੀ ਵੱਧ ਮਜ਼ਬੂਤੀ ਨਾਲ ਉਸਾਰਿਆ । ਆਪਣੇ ਜੀਵਨ ਕਾਲ ਵਿਚ ਮਹਾਰਾਜੇ ਨੇ ੩੬੦ ਕਿਲ੍ਹੇ ਉਸਾਰੇ ਜਿਨ੍ਹਾਂ ਵਿਚੋਂ ਕਈ ਕਿਲਿਆਂ ਦੇ ਖੰਡਰ ਸਾਨੂੰ ਅੱਜ ਵੀ ਮਹਾਰਾਜੇ ਦੀ ਯਾਦ ਦਿਲਾਉਂਦੇ ਹਨ ।

ਜਦੋਂ ੧੭੮੪ ਵਿਚ ਦਿੱਲੀ ਫਤਿਹ ਕਰਕੇ ਵਾਪਸ ਪੰਜਾਬ ਆਇਆ ਤਾਂ ਉਸ ਦੀ ਜੈ ਸਿੰਘ ਘਨੱਈਏ ਬਾਰੇ ਬਣਾਈ ਹੋਈ ਵਿਉਂਤ ਬਿਲਕੁਲ ਠੀਕ ਸਾਬਤ ਹੋਈ, ਇਸੇ ਦੂਰ ਅੰਦੇਸ਼ੀ ਦੇ ਕਾਰਨ ਉਹ ਆਪਣਾ ਸਾਰਾ ਖੁੱਸਿਆ ਹੋਇਆ ਰਾਜ ਭਾਗ ਮੁੜ ਪ੍ਰਾਪਤ ਕਰਨ ਵਿਚ ਸਫਲ ਹੋਇਆ । ਇਸ ਸਫਲਤਾ ਨਾਲ ਉਸ ਦਾ ਨਾਮ ਫਿਰ ਪੰਜਾਬ ਦੇ ਨਕਸ਼ੇ ਤੇ ਚਮਕਣ ਲੱਗਾ ਅਤੇ ੧੮੧੮ ਤੱਕ ਇਸ ਰਾਜਭਾਗ ਦੇ ਰਾਮਗੜ੍ਹੀਆ ਪਰਿਵਾਰ ਮਾਲਕ ਰਹੇ । ਮਹਾਰਾਜਾ ਇਕ ਬਹੁਤ ਸਮਝਦਾਰ ਸਿਆਸਤਦਾਨ ਸੀ ।

ਜਦੋਂ ਪੰਜਾਬ ਦੀ ਧਰਤੀ ਤੇ ਪਠਾਣਾ ਦਾ ਕਬਜ਼ਾ ਸੀ ਅਤੇ ਇਨ੍ਹਾਂ ਨੂੰ ਵੰਗਾਰਨ ਵਾਲਾ ਕੋਈ ਨਹੀਂ ਸੀ, ਉਦੋਂ ਮਹਾਰਾਜਾ ਜੱਸਾ ਸਿੰਘ ਨੇ ਇਨ੍ਹਾਂ ਪਠਾਣਾ ਨੂੰ ਕੇਵਲ ਵੰਗਾਰਿਆ ਹੀ ਨਹੀਂ ਸਗੋਂ ਸਿੱਖ ਰਾਜ ਵੀ ਸਥਾਪਤ ਕੀਤਾ ਅਤੇ ਪੰਜਾਬ ਦਾ ਪਹਿਲਾ ਸਿੱਖ ਮਹਾਰਾਜਾ ਹੋਣ ਦਾ ਮਾਣ ਵੀ ਪ੍ਰਾਪਤ ਕੀਤਾ । ਮਹਾਰਾਜਾ ਜੱਸਾ ਸਿੰਘ ਦੀ ਰਿਆਸਤ ਬਾਕੀ ਹੋਰ ਸਿੱਖ ਰਿਆਸਤਾਂ ਨਾਲੋਂ ਵੱਡੀ, ਤਾਕਤਵਰ ਅਤੇ ਖੁਸ਼ਹਾਲ ਰਿਆਸਤ ਸੀ ।

ਜੱਸਾ ਸਿੰਘ ਪਹਿਲਾ ਸਿੱਖ ਮਹਾਰਾਜਾ ਸੀ ਜਿਸ ਨੇ ਆਪਣਾ ਰਾਜ ਪੰਜਾਬ ਦੀਆਂ ਸਰਹੱਦਾਂ ਤੋਂ ਬਾਹਰ ਕਾਇਮ ਕੀਤਾ । ਤਕਰੀਬਨ ਸਾਰੇ ਹੀ ਪਹਾੜੀ ਰਾਜੇ ਮਹਾਰਾਜਾ ਜੱਸਾ ਸਿੰਘ ਦਾ ਪਾਣੀ ਭਰਦੇ ਸਨ ਅਤੇ ਮਹਾਰਾਜ ਆਖ ਕੇ ਸੰਬੋਧਨ ਕਰਦੇ ਸਨ । ਰਾਜਿਆਂ ਦੇ ਇਸ ਸੰਬੋਧਨ ਕਰਕੇ ਅੱਜ ਵੀ ਆਪਨੂੰ ਮਹਾਰਾਜੇ ਦੀ ਪਦਵੀ ਨਾਲ ਯਾਦ ਕੀਤਾ ਜਾਂਦਾ ਹੈ । ਮਹਾਰਾਜਾ ਜਾਣਦਾ ਸੀ ਕਿ ਆਪਣੀ ਰਿਆਸਤ ਵਿਚ ਅਮਨ ਚੈਨ ਰੱਖਣ ਲਈ ਇਸ ਦੀਆਂ ਸਰਹੱਦਾਂ ਨੂੰ ਮਜ਼ਬੂਤ ਕਰਨਾ ਬਹੁਤ ਜ਼ਰੂਰੀ ਸੀ, ਸੋ ਇਸ ਗੱਲ ਨੂੰ ਮੁੱਖ ਰਖੱਦਿਆਂ ਮਹਾਰਾਜਾ ਜੱਸਾ ਸਿੰਘ ਨੇ ਖਾਸ ਖਾਸ ਥਾਵਾਂ ਤੇ ਕਿਲ੍ਹੇ ਬਣਵਾਏ । ਜੱਸਾ ਸਿੰਘ ਦੀ ਇਹ ਆਪਣੀ ਸੋਚ ਸੀ ਕਿ ਉਸ ਨੂੰ ਪਹਾੜੀ ਰਾਜਿਆਂ ਤੋਂ ਸਾਲਾਨਾ ਕਰ (ਟੈਕਸ) ਵਸੂਲਨਾ ਠੀਕ ਸਮਝਿਆ ਅਤੇ ਉਹਨਾਂ ਨੂੰ ਆਪਣੀਆਂ ਰਿਆਸਤਾਂ ਵਿਚ ਆਪਣੇ ਢੰਗ ਨਾਲ ਰਾਜ ਕਰਨ ਦੀ ਖੁੱਲ ਦੇ ਦਿਤੀ । ਇਸ ਤਰ੍ਹਾਂ ਦੀ ਨੀਤੀ ਦੇ ਦੋ ਲਾਭ ਸਨ, ਇਕ ਇਹ ਕਿ ਰਾਜੇ ਆਪਣੀ ਮਰਜ਼ੀ ਨਾਲ ਪ੍ਰਬੰਧ ਕਰ ਸਕਦੇ ਸਨ ਅਤੇ ਮਹਾਰਾਜੇ ਨੂੰ ਪ੍ਰਬੰਧ ਲਈ ਵਾਧੂ ਫੌਜੀ ਖਰਚਾ ਨਹੀਂ ਸੀ ਕਰਨਾ ਪੈਂਦਾ । ਮਹਾਰਾਜਾ ਰਣਜੀਤ ਸਿੰਘ ਨੇ ਵੀ ਇਸੇ ਨੀਤੀ ਨੂੰ ਅਪਣਾਇਆ ਅਤੇ ਮਹਾਰਾਜਾ ਜੱਸਾ ਸਿੰਘ ਦੀਆਂ ਨੀਤੀਆਂ ਤੋਂ ਕਈ ਹੋਰ ਵੀ ਸੇਧਾਂ ਲਈਆਂ ।

ਮਹਾਰਾਜਾ ਜੱਸਾ ਸਿੰਘ ਦੇ ਰੋਮ ਰੋਮ ਵਿਚ ਸਿੱਖੀ ਭਾਵਨਾ ਭਰੀ ਹੋਈ ਸੀ । ਰੋਜ਼ਾਨਾ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਆਪਣਾ ਨਿਤਨੇਮ ਅਤੇ ਕੀਰਤਨ ਕਰਦੇ ਸਨ । ਉਹ ਹਰ ਧਰਮ ਦੀ ਇਸਤਰੀ ਜਾਤੀ ਦੀ ਇਜ਼ਤ ਕਰਦਾ ਸੀ ਅਤੇ ਇਸਤਰੀ ਨੂੰ ਉਹ ਜਨਮ ਦਾਤੀ ਆਖਿਆ ਕਰਦਾ ਸੀ । ਮਹਾਰਾਜਾ ਅਤੀ ਦਲੇਰ ਅਤੇ ਵਿਸ਼ਾਲ ਦਿਲ ਦਾ ਮਾਲਿਕ ਸੀ । ਦਿੱਲੀ ਦੇ ਬਾਦਸ਼ਾਹ ਆਲਮ ਸ਼ਾਹ ਨੂੰ ਫਤਿਹ ਕਰਨ ਪਿਛੋਂ ਜਦੋਂ ਆਲਮ ਸ਼ਾਹ ਨੇ ਆਪਣਾ ਰਾਜ ਵਾਪਸ ਮੰਗਣ ਦੀ ਅਰਜੋਈ ਕੀਤੀ ਤਾਂ ਉਸੇ ਸਮੇਂ ਮਹਾਰਾਜਾ ਨੇ ਉਸਦਾ ਰਾਜ ਭਾਗ ਉਸਨੂੰ ਮੋੜ ਦਿਤਾ, ਪਰ ਇਸ ਸ਼ਰਤ ਤੇ ਕੇ ਬਾਦਸ਼ਾਹ ਦਿੱਲੀ ਦੇ ਗੁਰਦਵਾਰਿਆਂ ਦੀ ਮੁਰੰਮਤ ਸ਼ਾਹੀ ਖਜ਼ਾਨੇ ਵਿਚੋਂ ਕਰਾਏਗਾ । ਬਾਦਸ਼ਾਹ ਨੇ ਇਹ ਸ਼ਰਤ ਮੰਨ ਲਈ ।

ਉਸ ਦੇ ਵਿਸ਼ਾਲ ਦਿਲ ਹੋਣ ਦੀ ਹੋਰ ਉਦਾਹਰਣ ਇਹ ਹੈ ਕਿ ਉਹ ਸਾਰੀ ਉਮਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨਾਲ ਅੱਛੀ ਤਰ੍ਹਾਂ ਮਿਲਵਰਤ ਨਾ ਸਕਿਆ ਪਰ ਉਸਨੇ ਉਸ ਲਈ ਕਦੀ ਵੀ ਅਪਮਾਨ ਜਨਕ ਸ਼ਬਦ ਨਹੀਂ ਸਨ ਵਰਤੇ । ਸਿਰਫ ਇਥੇ ਹੀ ਬਸ ਨਹੀਂ, ਵੱਡੇ ਘਲੂਘਾਰੇ ੧੭੬੨ ਸਮੇਂ ਦੀ ਜੰਗ ਸਮੇਂ ਜਦੋਂ ਆਹਲੂਵਾਲੀਆ ਸਰਦਾਰ ਨੂੰ ਬਹੁਤ ਡੂੰਗਾ ਘਾਓ ਆਇਆ ਤਾਂ ਮਹਾਰਾਜਾ ਜੱਸਾ ਸਿੰਘ ਨੇ ਉਸਨੂੰ ਮੈਦਾਨੇ ਜੰਗ ਤੋਂ ਜਾਣ ਲਈ ਆਖਿਆ ਅਤੇ ਫੌਜ ਦੀ ਸਾਰੀ ਕਮਾਨ ਆਪਣੇ ਹੱਥ ਲੈ ਲਈ । ਜਦੋਂ ਜੈ ਸਿੰਘ ਘਨੱਈਆ ਨਾਲ ਜੰਗ ਕਰਦੇ ਸਮੇਂ ਜੈ ਸਿੰਘ ਦੇ ਲੜਕੇ ਗੁਰਬਖਸ਼ ਸਿੰਘ ਦੀ ਮੌਤ ਇਕ ਤੀਰ ਨਾਲ ਹੋ ਗਈ ਤਾਂ ਤੁਰੰਤ ਲੜਾਈ ਬੰਦ ਕਰਨ ਦਾ ਹੁਕਮ ਦੇ ਕੇ ਜੱਸਾ ਸਿੰਘ ਆਪ ਜੈ ਸਿੰਘ ਪਾਸ ਅਫਸੋਸ ਕਰਨ ਲਈ ਗਿਆ ਸੀ । ਇਹ ਇਕ ਸੁਘੜ ਸਿਆਣਾ ਜਰਨੈਲ ਅਤੇ ਨੇਕ ਇਨਸਾਨ ਹੀ ਕਰ ਸਕਦਾ ਸੀ । ਉਸ ਦੇ ਜੀਵਨ ਵਿਚ ਇਸ ਤਰ੍ਹਾਂ ਦੀਆਂ ਹੋਰ ਅਨੇਕਾਂ ਹੀ ਉਦਾਹਰਣਾਂ ਹਨ ।

ਪਹਿਲਾਂ ਵੀ ਜ਼ਿਕਰ ਹੋ ਚੁੱਕਾ ਹੈ ਕਿ ਜੱਸਾ ਸਿੰਘ ਉੱਚੇ ਸੁੱਚੇ ਚਾਲਚਲਣ ਅਤੇ ਦ੍ਰਿੜ ਆਚਰਨ ਦਾ ਮਾਲਕ ਸੀ । ਇਕ ਵਾਰੀ ਇਕ ਬ੍ਰਾਹਮਣ ਦੀ ਲੜਕੀ ਨੂੰ ਕਸੂਰ ਦਾ ਹਾਕਮ ਕਾਦਰਬਖਸ਼ ਜ਼ਬਰਦਸਤੀ ਚੁੱਕ ਕੇ ਲੈ ਗਿਆ । ਬ੍ਰਾਹਮਣ ਨੇ ਜੱਸਾ ਸਿੰਘ ਅੱਗੇ ਫਰੀਆਦ ਕੀਤੀ । ਜੱਸਾ ਸਿੰਘ ਨੇ ਆਪਣੀ ਜਾਨ ਤਲੀ ਤੇ ਧਰ ਕੇ ਕਾਦਰਬਖਸ਼ ਦੇ ਕਿਲੇ ਤੇ ਹਮਲਾ ਕਰ ਦਿਤਾ । ਕਾਫੀ ਜਾਨੀ ਨੁਕਸਾਨ ਹੋਇਆ ਪਰ ਬ੍ਰਾਹਮਣ ਦੀ ਲੜਕੀ ਨੂੰ ਛੁਡਾ ਲਿਆਂਦਾ ਅਤੇ ਉਸਨੂੰ ਆਪਣੀ ਲੜਕੀ ਵਾਂਗ ਵਿਦਾ ਕੀਤਾ ।

ਮਹਾਰਾਜਾ ਜੱਸਾ ਸਿੰਘ ਨੂੰ ਵਾਹਿਗੁਰੂ ਉਪਰ ਪੂਰਾ ਵਿਸ਼ਵਾਸ ਸੀ । ਉਹ ਹਰ ਕਾਰਜ ਅਰਦਾਸ ਕਰਕੇ ਆਰੰਭ ਕਰਿਆ ਕਰਦੇ ਸੀ ।

# ਮਾ: ਜੱਸਾ ਸਿੰਘ - ਇਕ ਰੇਖਾ ਚਿੱਤਰ

**ਗੁਰਨਾਮ ਸਿੰਘ ਰਾਏ**

ਪੰਜਾਬ ਦੇ ਸਿੱਖ ਉਦੋਂ ਇਤਿਹਾਸ ਦੇ ਹਨ੍ਹੇਰੇ ਕਾਲ ਦੀਆਂ ਲੰਬੀਆਂ ਵਾਟਾਂ ਦੇ ਸਫਰ ਵਿਚ ਵਿਚਰ ਰਹੇ ਸਨ । ਸਿੱਖਾਂ ਦੇ ਵੱਡੇ ਵਡੇਰੇ ਸਿੱਖ ਗੁਰੂ ਦੁਪਹਿਰ ਦੀ ਧੁੱਪ ਵਰਗਾ ਚਾਨਣ ਦੇ ਕੇ ਸ਼ਹੀਦੀਆਂ ਦਾ ਰਾਹ ਦਰਸਾ ਕਿ ਆਪ ਕਿਧਰੇ ਅਕਾਲ ਤੇ ਅਨੰਤਤਾ ਦੇ ਵਿਸ਼ਵ ਵਿਚ ਅਲੋਪ ਹੋ ਗਏ ਸਨ । ਬੰਦੇ ਬਹਾਦਰ ਦਾ ਯੁੱਧ ਗੁਰੂ ਗੋਬਿੰਦ ਸਿੰਘ ਦੇ ਸਮੇਂ ਮੋਰਚੇ ਦਾ ਸਿੱਖਾਂ ਦਾ ਦੂਜਾ ਅੰਤਿਮ ਯੁੱਧ ਸੀ । ਇਸ ਪਿਛੋਂ ਗੁਰੂ ਦੀ ਸ਼ਕਤੀ ਸਰਬੱਤ ਖਾਲਸਾ ਵਿਚ ਬਿਖਰ ਗਈ ਸੀ । ਸਰਬੱਤ ਖਾਲਸਾ ਅਜੇ ਲਾਮਬੰਦ ਨਹੀਂ ਸੀ । ਜ਼ੁਲਮ ਦੀ ਹਨੇਰਗਰਦੀ ਵਿਚ ਗੁੰਮੇ ਖਾਲਸੇ ਨੂੰ ਕਿਸੇ ਰਾਹ ਦੀ ਪ੍ਰਤੀਤੀ ਨਹੀਂ ਸੀ ਹੁੰਦੀ । ਇਕੋ ਇਕ ਰਾਹ ਸੀ, ਜਬਰ ਦੇ ਸਾਹਮਣੇ ਡਟਣ, ਆਪਾ ਵਾਰਣ ਅਤੇ ਸ਼ਹੀਦੀ ਪਾ ਜਾਣ ਦਾ ।

ਜੱਸਾ ਸਿੰਘ ਕੋਮਲ-ਚਿੱਤ ਸੀ ਅਤੇ ਉਸ ਦੇ ਕੋਮਲ ਹਿਰਦੇ ਉੱਤੇ ਆਪਣੇ ਸਮੇਂ ਦਾ ਡੂੰਘਾ ਤੇ ਤਿੱਖਾ ਅਸਰ ਪਿਆ । ਬਾਲ ਜੱਸਾ ਸਿੰਘ ਨੂੰ ਖਾਲਸੇ ਦਾ ਕੇਸਰੀ ਸਰੂਪ ਆਪਣੇ ਪਿਤਾ ਗਿਆਨੀ ਭਗਵਾਨ ਸਿੰਘ ਦੇ ਰੂਪ ਵਿਚ ਲਹਿਰਾਉਂਦਾ ਦਿਸਿਆ । ਪਿਤਾ ਪਾਸੋਂ ਸਿੱਖੀ ਕੇਸਾਂ ਸੁਆਸਾਂ ਸਹਿਤ ਨਿਭਾਉਣ ਦੀ ਦੀਖਿਆ ਲਈ । ਪਿਤਾ ਦੇ ਪੂਰਨਿਆਂ ਨੇ ਪੁੱਤਰ ਨੂੰ ਬਿਖੜੇ ਪੈਂਡਿਆਂ ਦਾ ਸਫਰ ਕਰਨ ਤੇ ਕੰਡਿਆਂ ਤੇ ਤੁਰਨਾ ਦੱਸਿਆ । ਕਿਸੇ ਹੋਣਹਾਰੀ ਪੁਰਖ ਦੇ ਚਿੰਨ੍ਹ ਜੱਸਾ ਸਿੰਘ ਦੇ ਬਾਲਪਨ ਵਿਚੋਂ ਹੀ ਝਲਕੇ । ਘਰ ਦੇ ਧੰਦੇ ਵਿਚ ਉਸ ਦਾ ਜੀਅ ਨਾ ਲੱਗ ਸਕਿਆ ਅਤੇ ਉਹ ਆਪਣੇ ਸਮੇਂ ਦੇ ਹਨੇਰਿਆਂ ਵਿਚੋਂ ਕੋਈ ਚਾਨਣ ਦੀਆਂ ਕਿਰਨਾਂ ਲੱਭਣ ਦਾ ਇੱਛਾਵਾਨ ਸੀ । ਉਹ ਸਿੱਖੀ ਦੇ ਮਾਰਗ ਖੰਡੇ ਦੀ ਤਿੱਖੀ ਧਾਰ ਤੇ ਤੁਰਨਾ ਚਾਹੁੰਦਾ ਸੀ । ਇਹ ਰਾਹ ਉਸ ਨੇ ਬਚਪਨ ਵਿਚ ਹੀ ਅਪਣਾ ਲਿਆ ਸੀ । ਆਪਣੇ ਸਮੇਂ ਦੇ ਹਥਿਆਰਾਂ - ਕਿਰਪਾਨ, ਤੀਰ ਕਮਾਨ ਅਤੇ ਬੰਦੂਕ ਵਿਚ ਉਹ ਐਨ ਜਿਵੇਂ ਧੁਰੋਂ ਸਿੱਖਿਅਤ ਅਤੇ ਨਿਪੁੰਨ ਸੀ । ਉਸ ਦੇ ਵਡਾਰੂਆਂ ਦਾ ਨਿਪੁੰਨਤਾ ਹਾਸਲ ਕਰਨ ਦਾ ਪਹਿਲਾ ਸਕੂਲ ਕਲਗੀਧਰ ਦਾ ਦਰਬਾਰ ਸੀ ਤੇ ਇਸ ਪਿਛੋਂ ਜੱਸਾ ਸਿੰਘ ਦਾ ਆਪਣੇ ਭਰਾਵਾਂ ਸਮੇਤ ਉਸ ਦਾ ਪਰੀਵਾਰ ਸੀ । ਉਨ੍ਹਾਂ ਸਾਰਿਆਂ ਨੇ ਇਕੋ ਜ਼ਿੰਦਗੀ ਦੇ ਪ੍ਰੀਵਾਰਿਕ ਸਕੂਲ ਵਿਚ ਤਰਬੀਅਤ ਅਤੇ ਸ਼ਕਸੀਅਤ ਦੀ ਅਮੀਰੀ ਵਿਰਾਸਤ ਵਿਚ ਮਿਲੀ । ਉਸ ਨੂੰ ਸਕੂਲਾਂ ਤੇ ਮਦਰੱਸਿਆਂ ਦੇ ਦੁਨਿਆਵੀ ਵਿਦਿਅਕ ਤੇ ਮਕਾਨਕੀ ਸਿਖਲਾਈ ਦੇ ਇਲਮ ਦੀ ਕਦੇ ਘਾਟ ਮਹਿਸੂਸ ਨਾ ਹੋਈ । ਉਸ ਦੇ ਅੰਤਰ-ਆਤਮੇ ਕਲਗੀਧਰ ਦੀ ਸਿਖਿਆ ਦੇ ਦ੍ਰਿੜ੍ਹ ਅਨੁਭਵ ਵਿਚ ਗੂੜ੍ਹੀ ਹੋਈ ਸੀ। ਖੁਦ ਉਸ ਦੀ ਸੋਝੀ ਸਮੇਂ ਦੀ ਜ਼ਿੰਦਗੀ ਦੇ ਮਘਦੇ ਸੰਗਰਾਮਾਂ ਵਿਚ ਪ੍ਰਚੰਡ ਹੋਈ ਤੀਖਣਤਾ ਦਾ ਕ੍ਰਿਆਫਲ ਸੀ ।

ਜੱਸਾ ਸਿੰਘ ਸਰੀਰਕ ਤੌਰ ਤੇ ਬੜਾ ਨਰੋਆ ਅਤੇ ਗੱਠਵਾਂ ਜਵਾਨ ਸੀ । ਉਸ ਦੇ ਬਾਹੂ-ਬਲ ਪਿੱਛੇ ਉਸ ਦੇ ਵਿਚਾਰਾਂ ਦੇ ਭਾਵਾਂ ਦਾ ਸਾਵਾਂਪਣ ਸੀ ਜੋ ਇਕ ਚੰਗੇ ਬਲਵਾਨ ਤੇ ਆਚਰਣ ਵਾਲੇ ਮਨੁੱਖਾਂ ਵਿਚ ਅਵੱਸ਼ ਹੁੰਦਾ ਹੈ । ਉਸ ਦੀ ਪੂਰਣਤਾ ਉਸ ਦੇ ਸਰੀਰਕ ਤੇ ਮਾਨਸਿਕ ਸਾਂਵੇਪਣ ਵਿਚ ਸੀ ਅਤੇ ਜੱਸਾ ਸਿੰਘ ਇਕ ਬਲਵਾਨ ਅਤੇ ਸ਼ਕਤੀ ਭਰਪੂਰ ਬੁੱਕਦਾ ਸ਼ੇਰ ਸੀ । ਉਸ ਦੇ ਕਾਰਨਾਮੇ ਤੇ ਕਰਾਰੇ ਹੱਥਾਂ ਦੇ ਜੌਹਰ ਅਹਿਮਦ ਸ਼ਾਹ ਅਬਦਾਲੀ ਨੇ ਆਪਣੀ ਅੱਖੀਂ ਵੇਖੇ ਸਨ ।

ਅਬਦਾਲੀ ਨੇ ਆਪ ਜੱਸਾ ਸਿੰਘ ਦੇ ਹੱਥ ਲੜਾਈ ਵਿਚ ਆਮੋਂ ਸਾਹਮਣੇ ਹੋ ਕੇ ਦੇਖੇ ਸਨ ਅਤੇ ਉਹ ਖੁਦ ਉਸ ਦੇ ਲੋਹੇ ਨੂੰ ਮੰਨਦਾ ਸੀ । ਜਦੋਂ ੧੭੬੨ ਵਿਚ ਅਬਦਾਲੀ ਦੇ ਹਮਲੇ ਸਮੇਂ ਵਾਪਰੇ ਵੱਡੇ ਸਿੱਖ ਘਲੂਘਾਰੇ ਸਮੇਂ ਵੀਹ ਹਜ਼ਾਰ ਤੋਂ ਵੱਧ ਸਿੱਖਾਂ ਤੇ ਉਨ੍ਹਾਂ ਦੇ ਪਰਿਵਾਰਾਂ ਦਾ ਘਾਣ ਹੋਇਆ ਅਤੇ ਇਸ ਪਿਛੋਂ ਹੰਕਾਰੇ ਹੋਏ ਅਬਦਾਲੀ ਨੇ ਸਿੱਖਾਂ ਨੂੰ ਨੇਸਤੋਂ ਨਾਬੂਦ ਕਰਨ ਲਈ ਇਨ੍ਹਾਂ ਦੇ ਪਵਿੱਤ੍ਰ ਧਾਰਮਿਕ ਅਸਥਾਨ ਹਰਿਮੰਦਰ ਸਾਹਿਬ ਉੱਤੇ ਹਮਲਾ ਕੀਤਾ ਤਾਂ ਉਸ ਸਮੇਂ ਸਾਰੇ ਦਿਨ ਭਰ ਦੀ ਲੜਾਈ ਪਿਛੋਂ ਅਬਦਾਲੀ ਜੱਸਾ ਸਿੰਘ ਆਹਲੂਵਾਲੀਆ ਅਤੇ ਜੱਸਾ ਸਿੰਘ ਰਾਮਗੜ੍ਹੀਏ ਦੀ ਕਮਾਨ ਵਿਚ ਲੜਦੇ ਸਿੱਖਾਂ ਦੀ ਮਾਰ ਨਾ ਸਹਿੰਦਾ ਹੋਇਆ ਰਾਤ ਦੇ ਹਨੇਰੇ ਵਿਚ ਅੰਮ੍ਰਿਤਸਰ ਤੋਂ ਲਾਹੌਰ ਨੂੰ ਭੱਜ ਗਿਆ ਸੀ।



ਸਰਦਾਰ ਜੱਸਾ ਸਿੰਘ ਆਹਲੂਵਾਲੀਆ

ਇਕ ਵਾਰੀ ਫੇਰ ਜਦੋਂ ੧੭੬੭ ਵਿਚ ਅਬਦਾਲੀ ਸਿੱਖਾਂ ਦਾ ਸ਼ਿਕਾਰ ਕਰਨ ਸਮੇਂ ਦਰਿਆ ਬਿਆਸ ਪਾਰ ਕਰ ਰਿਹਾ ਸੀ ਤਾਂ ਸਿੱਖਾਂ ਨੇ ਅਬਦਾਲੀ ਦਾ ਟਾਕਰਾ ਕਰਨਾ ਆਰੰਭ ਦਿੱਤਾ । ਇਥੇ ਉਸ ਨਾਲ ਸੱਤ ਦਿਨ ਤਕ ਲੜਾਈ ਜਾਰੀ ਰਹੀ । ਇਥੇ ਸਿੱਖਾਂ ਦੀ ਕਮਾਨ ਜੱਸਾ ਸਿੰਘ ਆਹਲੂਵਾਲੀਆ ਅਤੇ ਜੱਸਾ ਸਿੰਘ ਰਾਮਗੜ੍ਹੀਆ ਦੇ ਹੱਥ ਵਿਚ ਸੀ । ਜੱਸਾ ਸਿੰਘ ਆਹਲੂਵਾਲੀਆਂ ਇਸ ਲੜਾਈ ਵਿਚ ਜ਼ਖਮੀ ਹੋ ਗਿਆ ਸੀ । ਇਸ ਪਿਛੋਂ ਜੱਸਾ ਸਿੰਘ ਰਾਮਗੜ੍ਹੀਆ ਸਿੱਖਾਂ ਦੀ ਕਮਾਨ ਕਰਦਾ ਰਿਹਾ। ਜੱਸਾ ਸਿੰਘ ਰਾਮਗੜ੍ਹੀਆ ਇਕ ਲਾਸਾਨੀ ਜਰਨੈਲ ਸੀ । ਉਸ ਦੇ ਯੁੱਧ ਕਰਨ ਦੇ ਪੈਂਤੜੇ ਬੜੇ ਸਫਲ ਸਨ । ਉਸ ਨੇ ਆਹਮਣੇ ਸਾਹਮਣੇ ਦੀ ਲੜਾਈ ਵਿਚ ਦੁਸ਼ਮਣ ਨੂੰ ਕਦੇ ਆਪਣੇ ਨੇੜੇ ਨਹੀਂ ਸੀ ਢੁਕਣ ਦਿੱਤਾ । ਇਸ ਲੜਾਈ ਦੇ ਅੰਤ ਵਿਚ ਅਹਿਮਦ ਸ਼ਾਹ ਅਬਦਾਲੀ ਇਕ ਵਾਰ ਯੁੱਧ ਖੇਤਰ ਵਿਚ ਲੜਨ ਲਈ ਕੁੱਦਿਆ । ਪਰ ਜੱਸਾ ਸਿੰਘ ਰਾਮਗੜ੍ਹੀਆ ਨੇ ਅਨੋਖੀ ਤਰ੍ਹਾਂ ਦੇ ਯੁੱਧ ਦੇ ਪੈਂਤੜੇ ਵਰਤ ਕੇ ਏਸ਼ੀਆ ਦੇ ਪ੍ਰਸਿੱਧ ਜਰਨੈਲ ਅਬਦਾਲੀ ਨੂੰ ਭਕਾ ਮਾਰਿਆ । ਜੱਸਾ ਸਿੰਘ ਇਸ ਲੜਾਈ ਪਿਛੋਂ ਨਾਹਨ ਦੇ ਨੇੜੇ ਪਹਾੜੀ ਇਲਾਕੇ ਦੀ ਪਨਾਹਗਾਹ ਵਿਚ ਸੁਰੱਖਿਅਤ ਥਾਂਹ ਤੇ ਪੁੱਜਾ ਸੀ । ਅਬਦਾਲੀ ਨੇ ਸੂਹ ਲਗਣ ਤੇ ਜੱਸਾ ਸਿੰਘ ਦੇ ਪਿੱਛੇ ਆਪਣੀ ਫੌਜੀ ਦਸਤੇ ਭੇਜੇ ।

ਜੱਸਾ ਸਿੰਘ ਨੇ ਆਪਣੇ ਜਥੇ ਨਾਲ ਅਬਦਾਲੀ ਦੇ ਇਨ੍ਹਾਂ ਫੌਜੀ ਦਸਤਿਆਂ ਦਾ ਪਹਾੜੀ ਇਲਾਕਿਆਂ ਦੀਆਂ ਮੁੱਠ-ਭੇੜਾਂ ਵਿਚ ਬੜੀ ਬਹਾਦਰੀ ਨਾਲ ਟਾਕਰਾ ਕੀਤਾ । ਅਬਦਾਲੀ ਦੇ ਫੌਜੀ ਦਸਤਿਆਂ ਨੂੰ ਬੁਰੀ ਤਰ੍ਹਾਂ ਹਾਰ ਹੋਈ ਅਤੇ ਅਬਦਾਲੀ ਦਾ ਜਰਨੈਲ ਨੂਰ-ਉਦ-ਦੀਨ ਖਾਨ ਭਾਂਜ ਖਾ ਕੇ ਆਪਣੀਆਂ ਹਾਰੂ ਫੌਜਾਂ ਦੀ ਕਮਾਨ ਛੱਡ ਕੇ ਸਿਆਲਕੋਟ ਜਾ ਵੜਿਆ ਸੀ । ਉਸ ਲੜਾਈ ਵਿਚ ਵੀ ਜੱਸਾ ਸਿੰਘ ਯੁੱਧ ਕਰ ਰਹੇ ਸਿੱਖਾਂ ਦੇ ਨਾਲ ਸ਼ਾਮਲ ਸੀ । ਜਦੋਂ ਲਾਹੌਰ ਦੇ ਗਵਰਨਰ ਉਬੇਦ ਨੇ ਸ਼ੁਕਰਚੱਕੀਆ ਸਰਦਾਰ ਉੱਤੇ ਹਮਲਾ ਕੀਤਾ ਤਾਂ ਉਸ ਲੜਾਈ ਵਿਚ ਹੋਰ ਸਰਦਾਰਾਂ ਦੇ ਨਾਲ ਜੱਸਾ ਸਿੰਘ ਵੀ ਆਪਣੇ ਜਥੇ ਸਮੇਤ ਬਾਕਾਇਦਾ ਸ਼ਾਮਿਲ ਸੀ । ਇਸ ਤਰ੍ਹਾਂ ਜੱਸਾ ਸਿੰਘ ਰਾਮਗੜ੍ਹੀਆ ਅਹਿਮਦ ਸ਼ਾਹ ਦੁਰਾਨੀ ਦੀਆਂ ਨਜ਼ਰਾਂ ਵਿਚ ਸਭ ਤੋਂ ਵੱਧ ਰੜਕਦਾ ਕੰਡਾ ਸੀ । ਇਹੋ ਕਾਰਣ ਸੀ ਕਿ ਜੱਸਾ ਸਿੰਘ ਰਾਮਗੜ੍ਹੀਆ ਦਾ ਨਾਂ ਦੁਰਾਨੀਆਂ ਦੀਆਂ ਨਜ਼ਰਾਂ ਵਿਚ ਦੋ ਤਿੰਨ ਸਿੱਖ ਬਹਾਦਰ ਯੋਧਿਆਂ ਵਿਚੋਂ ਇਕ ਵਿਸ਼ੇਸ਼ ਨਾਂ ਸੀ, ਜਿਨ੍ਹਾਂ ਨੇ ਪੰਜਾਬ ਵਿਚ ਦੁਰਾਨੀ ਫੌਜਾਂ ਦੇ ਸਦਾ ਲਈ ਦੰਦ ਖੱਟੇ ਕਰ ਦਿੱਤੇ ਸਨ ।

ਭਾਰਤ ਉੱਤੇ ਉਸਦੇ ਸੱਤਵੇਂ ਹਮਲੇ ਸਮੇਂ ਅਬਦਾਲੀ ਨਾਲ ਆਏ ਫਾਰਸੀ ਦੇ ਕਿੱਸਾਕਾਰ ਨੂਰ ਮੁਹੰਮਦ ਨੇ, ਜੋ ਕਿ ਬਾਦਸ਼ਾਹ ਦਾ ਪੇਸ਼ਾਵਰ ਕਵੀ ਸੀ, ਜੱਸਾ ਸਿੰਘ ਨੂੰ ਯੁੱਧ ਖੇਤਰ ਵਿਚ ਜੂਝਦਾ ਆਪਣੀ ਅੱਖੀਂ ਪ੍ਰਤੱਖ ਰੂਪ ਵਿਚ ਦੇਖਿਆ ਤੇ ਲਿਖਿਆ, *"ਆਹਲੂਵਾਲੀਆ ਨਾਲ ਇਕ ਹੋਰ ਜੱਸਾ ਸਿੰਘ ਠੋਕਾ ਸੀ, ਜੋ ਉਨ੍ਹਾਂ ਕੁੱਤਿਆਂ (ਭਾਵ ਸਿੱਖਾਂ) ਵਿਚਕਾਰ, ਆਫਰੇ ਹੋਏ ਸ਼ੇਰ ਵਾਂਗ ਦਿਸਦਾ ਸੀ ।"* ਇਸ ਬਿਆਨ ਵਿਚ ਕੋਈ ਅਤਿਵਾਦ ਨਹੀਂ ਹੋ ਸਕਦਾ, ਕਿਉਂ ਜੋ ਇਹ ਬਿਆਨ ਦੁਸ਼ਮਣ ਦੇ ਤਨਖਾਹਦਾਰ ਕਵੀ ਦਾ ਹੈ । ਭਾਵੇਂ ਨੂਰ ਮੁਹੰਮਦ ਨੇ ਆਪਣੇ ਬਿਆਨ ਵਿਚ ਸਿੱਖਾਂ ਨੂੰ ਕੁੱਤੇ ਕਹਿ ਕੇ ਇਕ ਪ੍ਰਕਾਰ ਦੀ ਗਾਲ੍ਹ ਕੱਢੀ ਹੋਈ ਹੈ । ਕਿਉਂਕਿ ਉਹ ਦੁਸ਼ਮਣ ਦਾ ਪੱਖੀ ਕਵੀ ਹੋਣ ਕਰਕੇ ਇਹ ਗੱਲ ਉਸ ਤੋਂ ਸੁਭਾਵਿਕ ਸੀ । ਪਰ ਜਦੋਂ ਉਹ ਜੱਸਾ ਸਿੰਘ ਆਹਲੂਵਾਲੀਆ ਸਰਦਾਰ ਦੇ ਨਾਲ ਇਕ ਹੋਰ ਜੱਸਾ ਸਿੰਘ ਨੂੰ ਸ਼ੇਰ ਦੀ ਤੁਲਨਾ ਦਿੰਦਾ ਹੈ ਤਾਂ ਉਸਦੀ ਕਲਮ ਵਿਚੋਂ ਜੱਸਾ ਸਿੰਘ ਦੀ ਇਕ ਸੱਚੀ ਤਸਵੀਰ ਉਘੜਦੀ ਹੈ । ਜੱਸਾ ਸਿੰਘ ਚੰਗਾ ਸੋਹਣਾ ਡੀਲ

